ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਜਨਵਰੀ-ਫਰਵਰੀ 2006

Infrared

Visible

10/-

ਅੰਦਰ ਪੜ੍ਹੋ

- ਦਰਿਆਵਾਂ ਵਿੱਚ ਜ਼ਹਿਰ
- ਗਿਰਝਾਂ ਕਿੱਧਰ ਗਈਆਂ
- ਮੱਧਯੁੱਗੀ ਦੌਰ 'ਚ ਵਿਗਿਆਨ
- ਪੌਟਰ ਹਿੱਲ
- ਸੈਕਸ ਸਿੱਖਿਆ ਦੀ ਲੋੜ



# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਕ੍ਰਿਸ਼ਨ ਨੂੰ ਯਾਦ ਕਰਦਿਆਂ

ਰਾਜਿੰਦਰਜੀਤ

ਨ੍ਹੇਰ ਦਾ ਵੇਲਾ ਸੀ
ਜਦ ਚਾਨਣੀ ਦੇ ਬੀਜ ਨੂੰ
ਪੰਜਾਬ ਦੀ ਧਰਤੀ ਦੇ ਉੱਤੇ ਬੀਜਿਆ
ਕੁਝ ਜ਼ਿੰਦਗੀ ਦੇ ਆਸ਼ਕਾਂ ਨੇ।
ਚਾਨਣੀ ਦਾ ਇਕ ਬਿੰਦੂ
ਫੈਲਾ ਕੇ ਇਕ ਪੂਰਾ ਸੂਰਜ ਹੋ ਗਿਆ।
ਉਹ ਜੋ ਉਸ ਕਾਲੇ ਸਫੇ ’ਤੇ
ਰੌਸ਼ਨੀ ਦਾ ਗੀਤ ਸੀ ਲਿਖਦੇ ਰਹੇ,
ਤੂੰ ਉਨ੍ਹਾਂ ਦੀ ਕਲਮ ਦੀ ਬਣਿਆ ਸਿਆਹੀ।
ਐ ਕ੍ਰਿਸ਼ਨ,
ਤੂੰ ਉਨ੍ਹਾਂ ਦੇ ਤੇਜ ਦੀ ਬਣਿਆ ਗਵਾਹੀ।
ਕਦੇ ਨਾ ਵੇਖਿਆ ਤੈਨੂੰ
ਕਿ ਤੂੰ ਮਸਰੂਫ ਹੋਵੇਂ
ਨਿੱਜ ਨੂੰ ਪਰਚਾਉਣ ਖਾਤਰ
ਤੂੰ ਸਦਾ ਤੁਰਦਾ ਰਿਹਾ
ਸਾਝਾਂ ਦੇ ਸੁਪਨੇ ਪੂਰਦਾ
ਖੌਰੇ ਕਿੰਨੇ
ਜ਼ਿੰਦਗੀ ਤੋਂ ਦੂਰ ਹੁੰਦੇ ਜਾ ਰਹੇ
ਲੋਕਾਂ ਨੂੰ ਤੂੰ ਹੀ
ਗਾਉਣ ਲਾਇਆ
ਜ਼ਿੰਦਗੀ ਦੇ ਗੀਤ ਮੁੜ ਤੋਂ।
ਤੇਰੇ ਕਰਕੇ ਗੂੰਜਿਆ
ਉੱਜੜੇ ਘਰਾਂ ਵਿਚ
ਪਿਆਰ ਦਾ ਸੰਗੀਤ ਮੁੜ ਤੋਂ।
ਤੇਰੀ ਪੈਨੀ ਅੱਖ ਤੋਂ,
ਤੇਰੀ ਤਿੱਖੀ ਸੋਚ ਤੋਂ
ਚਾਹ ਕੇ ਛੁਪ ਸਕਿਆ ਨਹੀਂ
ਕੋਈ ਵੀ ‘ਭੂਤ’।
ਦਿਨ ਦਿਹਾੜੇ ਦੇ ਲੁਟੇਰੇ
ਜੋ ਸਦਾ ਪੀਂਦੇ ਰਹੇ
ਲੋਕਾਂ ਦਾ ਖੂਨ
ਜੋ ਸਦਾ ਵੰਡਦੇ ਰਹੇ
ਅੰਧ-ਵਿਸ਼ਵਾਸਾਂ ਦਾ ਨ੍ਹੇਰਾ
ਤੇਰੀ ਘੁਰਕੀ ਤੋਂ ਸਦਾ ਡਰਦੇ ਰਹੇ
ਨ੍ਹੇਰਿਆਂ ਦੀ ਗੱਲ ਹੀ ਕਰਦੇ ਰਹੇ
ਆਪਣੇ ਆਪ ਨੂੰ ਕਰਕੇ
ਆਦਮੀਅਤ ਨੂੰ ਸਮਰਪਿਤ
ਆਪਣੀ ਮਿੱਟੀ ਨੂੰ ਰੱਖ ਕੇ
ਹੀਰੇ ਮੋਤੀ ਦੇ ਬਰਾਬਰ
ਤੂੰ ਜੋ ਪਗਡੰਡੀ ਹੈ ਸਿਰਜੀ
ਹੋਰਨਾਂ ਦੀ ਕਦਮ-ਛੋਹ ਪਾਏਗੀ ਜਦ
ਰਸਤਾ ਹੀ ਬਣ ਜਾਵੇਗੀ
ਕਾਫਲਾ ਜੋ ਜਾ ਰਿਹਾ ਹੈ
ਹੱਥ ਵਿਚ ਲੈ ਕੇ ਮਸ਼ਾਲਾਂ
ਐ ਕ੍ਰਿਸ਼ਨ
ਕਿਧਰੇ ਨਹੀਂ ਠਹਿਰੇਗਾ ਉਹ,
ਯਾਦ ਤੇਰੀ ਨਾਲ ਹੈ-
ਤੇਰਾ ਤਸੱਵਰ ਨਾਲ ਹੈ !!



## ਤਤਕਰਾ



### ਮੁੱਖ ਚਿੱਤਰ

ਨਾਸਾ ਦੇ ਸਪਿਟਜ਼ਰ ਸਪੇਸ ਟੈਲੀਸਕੋਪ ਵੱਲੋਂ ਦਿਖਾਏ ਪਹਾੜਾਂ ਦੇ ਦ੍ਰਿਸ਼ ਜਿਥੇ ਨਵੇਂ ਸੂਰਜ ਜਨਮ ਲੈ ਰਹੇ ਹਨ। ਸਪਿਟਜ਼ਰ ਵਿਗਿਆਨੀਆਂ ਨੇ ਇਨ੍ਹਾਂ ਨੂੰ “ਰਚਨਾ ਦੇ ਪਹਾੜਾਂ” ਦਾ ਨਾਂ ਦਿੱਤਾ ਹੈ। ਠੰਢੀ ਗੈਸ ਅਤੇ ਧੂੜ ਦੇ ਇਨ੍ਹਾਂ ਉੱਚੇ ਉੱਚੇ ਥੰਮਾਂ ਦੇ ਸਿਖ਼ਰ ਜਨਮ ਲੈ ਰਹੇ ਸੂਰਜਾਂ ਦੀ ਰੌਸ਼ਨੀ ਨਾਲ ਜਗਮਗਾ ਰਹੇ ਹਨ। ਇਹ ਦ੍ਰਿਸ਼ 1995 ਵਿੱਚ ਹਬਲ ਸਪੇਸ ਟੈਲੀਸਕੋਪ ਦੁਆਰਾ ਲਈਆਂ ਗਈਆਂ ਤਸਵੀਰਾਂ ਨਾਲ ਮਿਲਦੇ ਜੁਲਦੇ ਹਨ। ਜਦੋਂਕਿ ਹਬਲ ਦੁਆਰਾ ਦਿਖਾਏ ਗਏ ਚਿਤਰਾਂ ਨੂੰ ਵਿਗਿਆਨੀਆਂ ਨੇ ‘ਰਚਨਾ ਦੇ ਥੰਮਾਂ’ ਦਾ ਨਾਂ ਦਿੱਤਾ। ਉਥੇ ਨਾਸਾ ਦੇ ਵਿਗਿਆਨੀਆਂ ਨੇ ਸਪਿਟਜ਼ਰ ਸਪੇਸ ਟੈਲੀਸਕੋਪ ਦੁਆਰਾ ਦਿਖਾਏ ਦ੍ਰਿਸ਼ਾਂ ਨੂੰ ‘ਰਚਨਾ ਦੇ ਬ੍ਰਹਿਮੰਡੀ ਪਹਾੜ’ ਕਿਹਾ ਹੈ। ਜਿਸ ਵਿਚੋਂ ਨਵੇ ਬਣ ਰਹੇ ਤਾਰਾ ਮੰਡਲਾਂ ਦੀ ਪ੍ਰਕ੍ਰਿਆ ਦਾ ਪਤਾ ਲੱਗਦਾ ਹੈ।

21ਵੀਂ ਸਦੀ ਦਾ ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਅਸੀਂ ਸੁਆਲ ਕਰਨਾ ਭੁੱਲ ਗਏ ਹਨ। ਨਲਮਨ ਮੰਡਲਾ


**ਸੰਪਾਦਕੀ ਕਾਮੇ**
ਗੁਰਮੀਤ ਖਰੜ    ਰਾਮ ਸਵਰਨ
ਬਲਬੀਰ ਪਰਵਾਨਾ    ਵਿਜੈ ਬੰਬੇਲੀ

ਮੁੱਖ ਪ੍ਰਬੰਧਕ    ਸੁਖਵਿੰਦਰ ਬਾਗਪੁਰ
01821-261338 (O) 271438 (R)

ਟਾਈਪ ਸੈਟਿੰਗ ਹੇਮ ਰਾਜ ਸਟੈਨੋ

**ਚੰਦਾ**

| | |
|---|---|
| ਲਾਈਫ਼ | 500 |
| ਸਲਾਨਾ | 50 |
| ਵਿਦੇਸ਼ | 6 ਪੌਂਡ ਜਾਂ 10 ਡਾਲਰ |
| ਵਿਦੇਸ਼ੀ | ਲਾਈਫ਼ 2500 |

ਚੰਦੇ ਜਾਂ ਸਹਾਇਤਾ ਦੇ ਚੈੱਕ/ਡਰਾਫਟ ਉਪਰ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖਿਆ ਜਾਵੇ



ਸੰਪਰਕ, ਰਚਨਾਵਾਂ ਅਤੇ ਚੰਦਿਆਂ ਲਈ
ਮੁੱਖ ਦਫ਼ਤਰ
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ,
ਬਰਨਾਲਾ ਪੰਜਾਬ 148105
ਫੋਨ 01679. 241466
e-mail: tspmagzine @yahoo. com



ਇਹ ਮੈਗਜ਼ੀਨ ਡੀ.ਪੀ.ਆਈ. ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ: 4 93 ਆਡੀਟਰ, ਪੰਜਾਬ, ਚੰਡੀਗੜ੍ਹ ਦੇ 17.1.94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

ਸੰਪਾਦਕ, ਮਾਲਕ, ਪ੍ਰਿੰਟਰ ਅਤੇ ਪ੍ਰਕਾਸ਼ਕ ਅਵਤਾਰ ਐਸ ਗੋਂਦਾਰਾ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾਕੇ ਜਿਲਾ ਕਚੈਹਿਰੀਆ ਫਰੀਦਕੋਟ ਤੋਂ ਜਾਰੀ ਕੀਤਾ।


# ਸੰਪਾਦਕੀ

## ਇਸ ਵਰ੍ਹੇ

ਇਸ ਵਰ੍ਹੇ ਅਸੀਂ ਉਹ ਚੰਗੀਆਂ ਗੱਲਾਂ ਸ਼ੁਰੂ ਕਰਨੀਆਂ ਹਨ, ਜੋ ਪਿਛਲੇ ਵਰ੍ਹੇ ਸੋਚਦੇ ਰਹੇ ਵਿਉਂਤਦੇ ਰਹੇ ਅਤੇ ਲਾਗੂ ਨਹੀਂ ਹੋਈਆਂ। ਸਾਡੇ ਕੋਲ ਕਿੰਨੇ ਹੀ ਬਹਾਨੇ ਸਕਦੇ ਹਨ, ਘੜੇ ਜਾ ਸਕਦੇ ਹਨ। ਇਹ ਚੰਗੀਆਂ ਗੱਲਾਂ ਕੀ ਹਨ, ਤਰਕਸ਼ੀਲ ਢੰਗ ਨਾਲ ਸਮੇਂ ਨੂੰ ਵਿਉਂਤਨਾ, ਐਲਾਨੇ ਹੋਏ ਅਦਾਰਸ਼ਾਂ ਦੇ ਲੇਖੇ ਲਾਉਣਾ, ਸਵੈ ਅਤੇ ਪਰ ਵਿੱਚ ਤਾਲਮੇਲ ਬਿਠਾਉਣਾ, ਪ੍ਰੀਵਾਰ ਅਤੇ ਸਮਾਜ ਵਿੱਚ ਸਤੁੰਲਨ ਪੈਦਾ ਕਰਨਾ, ਤਰਕਸ਼ੀਲ ਜਾਂ ਹੋਰ ਅਗਾਂਹ ਵਧੂ ਸਰਗਰਮੀਆਂ ਵਿੱਚ ਸਮੇਂ ਦੀ ਮਾਤਰਾ ਨੂੰ ਵਧਾਉਣਾ ਆਦਿ। ਇਸ ਵਰ੍ਹੇ , ਅਸੀਂ ਇਹ ਚੰਗੀਆਂ ਗੱਲਾਂ ਆਪਣੇ ਅਮਲ ਦਾ ਹਿੱਸਾ ਬਨਾਉਂਣੀਆਂ ਹਨ।

ਉਹ ਸਾਰੀਆਂ ਮਾੜੀਆਂ ਗੱਲਾਂ ਤਰੁੰਤ ਛੱਡਣੀਆਂ ਹਨ, ਜੋ ਪਿਛਲੇ ਸਮੇਂ ਸਾਡੇ ‘ਤੇ ਭਾਰੂ ਰਹੀਆਂ ਜੋ ਸਾਡੀ ਪਹਿਲ ਕਦਮੀ ਲਈ ਪੈਖੜ ਬਣੀਆਂ ਰਹੀਆਂ। ਜਿਨ੍ਹਾਂ ਕਰਕੇ ਸਾਡੇ ਕੰਮ ਵਿੱਚ ਖੜੋਤ ਆਈ। ਇਹ ਮਾੜੀਆਂ ਗੱਲਾਂ ਇਹ ਸਨ, ਢਿੱਲ ਮੱਠ ਪੁਣਾ, ਬਹਾਨੇ ਬਾਜ਼ੀਆਂ, ਕੰਮਾਂ ਨੂੰ ਅੱਗੇ ਪਾਉਣ ਦੀ ਰੁਚੀ, ਅਧਿਐਨ ਦੀ ਘਾਟ, ਕਹਿਣੀ ਤੇ ਕਰਨੀ ਵਿੱਚ ਦੁਫੇੜ, ਸਵੈ ਪੜਚੋਲ ਤੋਂ ਟਾਲਾ ਵੱਟਣਾ ਅਤੇ ਸੇਹਤ ਦੀ ਅਣਦੇਖੀ ਕਰਨਾ। ਇਹ ਮਾੜੀਆਂ ਗੱਲਾਂ ਗੰਦਗੀਨੁਮਾ ਹਨ, ਜੋ ਸਾਂਡੀ ਸਖਸ਼ੀਅਤ ਨੂੰ ਲੱਗੀਆਂ ਹਨ। ਜਿਵੇ ਹੱਥਾਂ ਜਾਂ ਕਪੜੇ ਨੂੰ ਲੱਗੀ ਗੰਦਗੀ, ਅਸੀਂ ਪਲ ਭਰ ਲਈ ਵੀ ਬਰਦਾਸ਼ਤ ਨਹੀਂ ਕਰਦੇ, ਉਸਨੂੰ ਸਾਫ ਕਰਦੇ ਹਾਂ। ਪਰ ਸਾਡੀ ਸਖਸ਼ੀਅਤ ਵਿੱਚ ਲੁਕੀ ਵਿਹਾਰ ਦੀ ਗੰਦਗੀ ਬਾਰੇ ਅਸੀਂ ਅਵੇਸਲੇ ਰਹਿੰਦੇ ਹਾਂ। ਇਸ ਵਰ੍ਹੇ ਅਸੀਂ ਇਸ ਤੋਂ ਮੁਕਤ ਹੋਣਾ ਹੈ। ਬੇਸ਼ੱਕ ਹਰ ਦਿਨ ਹੀ ਨਵੇਂ ਵਰ੍ਹੇ ਦੇ ਪਹਿਲੇ ਦਿਨ ਵਰਗਾ ਹੁੰਦਾ ਹੈ ਅਤੇ ਹਰ ਗੁਜ਼ਰ ਰਿਹਾ ਪਲ ਸਾਥੋਂ ਆਪਣੇ ਹਾਣ ਦੇ ਨਵੇਂ ਪ੍ਰਤੀਕਰਮ ਦੀ ਆਸ ਰੱਖਦਾ ਹੈ ਫਿਰ ਵੀ ਰਸਮੀ ਤੌਰ ਨਵੇਂ ਵਰ੍ਹੇ ਨੂੰ, ਨਵੇਂ ਅਹਿਦ ਨਾਲ ਸੰਬੋਧਿਤ ਹੋਣ ਦੀ ਲੋੜ ਹੈ।

ਤਰਕਸ਼ੀਲ ਲਹਿਰ ਨੂੰ ਪੰਜਾਬੀ ਮੁਆਸ਼ਰੇ ਨੇ ਬਣਦਾ ਮਾਣ ਤਾਣ ਦਿੱਤਾ ਹੈ ਅਤੇ ਅਸੀਂ ਇਸ ਵਿਸਵਾਸ਼ ‘ਤੇ ਪੂਰੇ ਉਤਰਨਾ ਹੈ। ਕੁਝ ਹਿੱਸੇ ਸਾਡੇ ਕੰਮਾਂ ਨੂੰ ਸ਼ਾਬਸ਼ਾ ਦਿੰਦੇ ਹਨ, ਕੁਝ ਹਿੱਸੇ ਦੀਆਂ ਅੱਖਾਂ ਵਿੱਚ ਅਸੀਂ ਰੜਕਦੇ ਹਾਂ। ਸਾਡਾ ਜਥੇਬੰਦਕ ਵਿਰੋਧ ਹੋਣਾ ਵੀ ਸ਼ੁਰੂ ਹੋਇਆ ਹੈ। ਇਸ ਵਰ੍ਹੇ ਅਸੀਂ ਸ਼ਾਬਸ਼ਾ ਦੇਣ ਵਾਲਿਆਂ ਦੀ ਗਿਣਤੀ ਵਧਾਉਣੀ ਹੈ। ਵਿਦਿਆਰਥੀਆਂ, ਪਿੰਡਾਂ ਅਤੇ ਸ਼ਹਿਰਾਂ ਵਾਲਿਆਂ ਦੇ ਜਗਿਆਸੂ ਹਿੱਸਿਆਂ ਤੱਕ ਰਸਾਈ ਕਰਨੀ ਹੈ। ਇਸ ਵਰ੍ਹੇ ਅਸੀਂ ਵਿਰੋਧੀਆਂ ਨੂੰ ਸੁਚੱਜੇ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਨਿਜੱਠਣਾ ਹੈ ਅਤੇ ਉਨ੍ਹਾਂ ਵੱਲੋਂ ਸਾਨੂੰ ਫੰਡਰ ਕਿਸਮ ਦੇ ਵਿਵਾਦਾਂ ਵਿੱਚ ਉਲਝਾਉਣ ਦੇ ਹੱਥ ਕੰਢਿਆਂ ਤੋਂ ਸਾਵਧਾਨ ਰਹਿਣਾ ਹੈ। ਨਾਲ ਹੀ ਇੰਨ੍ਹਾਂ ਵਿਰੋਧੀਆਂ ਤੋਂ ਗੁੰਮਰਾਹ ਹੋ ਰਹੇ ਭੋਲੇਭਾਲੇ ਪੈਰੋਕਾਰਾਂ ਨਾਲ ਸੰਵਾਦ ਕਰਨਾ ਹੈ। ਉਨ੍ਹਾਂ ਨੂੰ ਪਿੱਛਲੱਗਪੁਣੇ ਦੀ ਲਾਗ ਤੋਂ ਮੁਕਤ ਕਰਨ ਲਈ ਉਨ੍ਹਾਂ ਦੀ ਮਦਦ ਕਰਨੀ ਹੈ। ਇਸ ਵਰ੍ਹੇਂ ਅਸੀਂ ਸਟੇਜੀ ਅਤੇ ਲਿਖਤੀ ਦੋਨਾਂ ਪੱਧਰ ਤੇ ਆਪਣੀਆਂ ਸਰਗਰਮੀਆਂ ਨੂੰ ਕਈ ਗੁਣਾ ਕਰਨਾ ਹੈ।

ਸੰਵਾਦ, ਗੱਲਬਾਤ, ਸੈਮੀਨਾਰ, ਨਾਟਕ, ਜਾਦੂ ਦੇ ਟ੍ਰਿਕ ਅਤੇ ਤਰਕਸ਼ੀਲ ਮੇਲੇ ਸਾਡੀਆਂ ਸਟੇਜੀ ਸਰਗਰਮੀਆਂ ਹਨ ਜਿਨ੍ਹਾਂ ਨਾਲ ਦਰਸ਼ਕਾਂ, ਸਰੋਤਿਆਂ ਦੀਆਂ ਕਈ ਸ਼ੰਕਾਵਾਂ ਨਵਿਰਤ ਹੁੰਦੀਆਂ ਹਨ ਅਤੇ ਕਈ ਨਵੇਂ ਸਵਾਲ ਖੜ੍ਹੇ ਹੁੰਦੇ ਹਨ। ਇਨ੍ਹਾਂ ਸਵਾਲਾਂ ਨੂੰ ਸੰਬੋਧਨ ਹੋਣ ਲਈ ਸਾਡੀਆਂ ਲਿਖਤੀ ਸਰਗਰਮੀਆਂ ਕੰਮ ਆਉਂਦੀਆਂ ਹਨ। ਜਿਸ ਵਿਚ ਦੁਵਰਕੀਆਂ, ਕਿਤਾਬਾਂ ਅਤੇ ਜਥੇਬੰਦੀ ਦਾ ਦੋ ਮਾਸਿਕ ਤਰਕਸ਼ੀਲ ਹੈ। ਪੰਜਾਬ ਦੇ ਲੱਗਪਗ 12 ਹਜ਼ਾਰ ਪਿੰਡ ਹਨ, ਜਿਨ੍ਹਾਂ ਨੂੰ ਸਾਡੀ ਆਮਦ ਦੀ ਉਡੀਕ ਹੈ।

ਹਾਲੀਆ ਇਜ਼ਲਾਸ ਵਿੱਚ ਅਸੀਂ ਹਰ ਪਿੰਡ ਵਿੱਚ ਤਰਕਸ਼ੀਲ ਦੇ ਪੰਜ ਪੰਜ ਨਵੇਂ ਚੰਦੇ ਭਰਨ ਦਾ ਫੈਸਲਾ ਕੀਤਾ ਹੈ। ਇਸ ਫੈਸਲੇ ਤੇ ਫੁੱਲ ਚੜ੍ਹਾਉਣ ਲਈ ਇਸ ਵਰ੍ਹੇ ਦੇ ਪਹਿਲੇ ਮਹੀਨੇ ਵਿੱਚ ਹੀ ਅਸੀਂ ਦੋ ਦੋ ਸਾਲਾਂ ਲਈ ਪੰਜ ਪੰਜ ਨਵੇਂ ਚੰਦੇ ਭਰਨੇ ਹਨ। ਇਹ ਸਾਡੀ ਸਾਮੱਰਥਾ ਅਤੇ ਸਮਰਪਨ ਦਾ ਸਬੂਤ ਹੋਵੇਗਾ, ਇਸ ਤੋਂ ਪਤਾ ਲੱਗੇਗਾ ਕਿ ਸਾਡੇ ਐਲਾਨਾਂ ਅਤੇ ਅਮਲਾਂ ‘ਚ ਕਿੰਨਾ ਕੁ ਪਾੜਾ ਹੈ।

# ਤਪਾ ਵਿਵਾਦ

ਹੇਮ ਰਾਜ ਸਟੈਨੋ

ਤਪਾ ਵਿਖੇ ਤਰਕਸ਼ੀਲ ਪ੍ਰੋਗਰਾਮ 'ਤੇ ਚੱਲੇ ਵਿਵਾਦ ਬਾਰੇ ਤਰ੍ਹਾਂ ਤਰ੍ਹਾਂ ਦੇ ਚਰਚੇ ਜਾਰੀ ਹਨ। ਕੋਈ ਕਹਿ ਰਿਹਾ ਹੈ ਕਿ ਤਰਕਸ਼ੀਲਾਂ ਨੇ ਹਿੰਦੂ ਦੇਵੀ-ਦੇਵਤਿਆਂ ਦਾ ਮਖੌਲ ਉਡਾਇਆ, ਕੋਈ ਕਹਿ ਰਿਹਾ ਹੈ ਕਿ ਹਿੰਦੂ ਰਵਾਇਤਾਂ ਅਤੇ ਵਧੀਆ ਇਤਿਹਾਸ 'ਤੇ ਮਾਣ ਨਹੀਂ ਕਰਦੇ ਕੋਈ ਕੁਛ ਤੇ ਕੋਈ ਕੁਛ। ਅਸੀਂ ਭਰਮ-ਭੁਲੇਖੇ ਦੂਰ ਕਰਨ ਤੇ ਇਸ ਨਾਲ ਜੁੜਵੇਂ ਹੋਰ ਮੁੱਦਿਆਂ 'ਤੇ ਆਪਣੀ ਸਮਝ ਪੇਸ਼ ਕਰਦੇ ਹਾਂ।

1. **ਵਿਚਾਰਧਾਰਕ ਸੰਵਾਦ**: ਸਾਡੀ ਸਮਝ ਹੈ ਕਿ ਕਿਸੇ ਵਿਅਕਤੀ ਦੇ ਵਿਚਾਰਾਂ ਦਾ "ਮਖੌਲ" ਉਡਾ ਕੇ ਜਾਂ "ਕੰਨਾ ਨੂੰ ਹੱਥ" ਲਵਾ ਕੇ ਉਸ ਨੂੰ ਠੀਕ ਵਿਚਾਰਾਂ ਦਾ ਧਾਰਨੀ ਨਹੀਂ ਬਣਾਇਆ ਜਾ ਸਕਦਾ। ਅਸੀਂ ਵਿਚਾਰਾਂ ਦੇ ਅਦਾਨ-ਪ੍ਰਦਾਨ, ਸਾਰਥਕ ਬਹਿਸ, ਸਹੀ ਅਮਲ ਅਤੇ ਪ੍ਰੇਰਨਾ ਰਾਹੀਂ ਹੀ ਵਿਅਕਤੀ ਦੇ ਵਿਚਾਰਾਂ ਨੂੰ ਬਦਲਣ 'ਚ ਭਰੋਸਾ ਕਰਦੇ ਹਾਂ। ਜਿਸਨੂੰ ਆਪਣੀ ਵਿਚਾਰਧਾਰਾ 'ਤੇ ਯਕੀਨ ਹੈ ਉਹ ਆਪਣੇ ਵਿਚਾਰਾਂ ਨੂੰ ਹਾਂ-ਪੱਖੀ ਤੌਰ 'ਤੇ ਸਬੂਤਾਂ ਸਹਿਤ ਜਾਂ ਤਰਕ ਸਹਿਤ (ਜਾਂ ਦੋਨਾ ਤਰ੍ਹਾਂ ਨਾਲ) ਦੂਸਰੇ ਸਾਹਮਣੇ ਰੱਖੇਗਾ। ਉਸਨੂੰ ਵਿਰੋਧੀ ਵਿਚਾਰ ਸੁਣਨ 'ਤੇ ਵੀ ਕੋਈ ਇਤਰਾਜ਼ ਨਹੀਂ ਹੋਵੇਗਾ। ਇਸ ਦੇ ਉਲਟ, ਜਿਸਨੂੰ ਆਪਣੀ ਵਿਚਾਰਧਾਰਾ 'ਤੇ ਯਕੀਨ ਨਹੀਂ ਉਹ ਵਿਰੋਧੀ ਵਿਚਾਰਾਂ ਦਾ ਗਲਾ ਘੁੱਟਣ ਦੇ ਢੰਗ ਅਪਣਾਉਣ ਲਈ ਬੱਝਾ ਹੋਇਆ ਹੁੰਦਾ ਹੈ। ਉਹ ਹੀ ਦੂਸਰੇ ਵਿਅਕਤੀ ਦੇ ਵਿਚਾਰਾਂ ਦਾ "ਮਖੌਲ" ਉਡਾ ਕੇ ਜਾਂ ਉਸਦੇ "ਕੰਨਾ ਨੂੰ ਹੱਥ" ਲਵਾ ਕੇ ਮਾਨਸਿਕ ਸੰਤੁਸ਼ਟ ਹੁੰਦਾ ਹੈ। ਇਹ ਅਮਲ, ਉਸਦੇ ਵਿਚਾਰਧਾਰਾ ਵਿਚ ਯਕੀਨ ਨੂੰ ਨਹੀਂ, ਬਲਕਿ ਕਮਜ਼ੋਰੀ ਦਰਸਾਉਂਦਾ ਹੈ। ਸਾਨੂੰ ਸਾਡੀ ਵਿਚਾਰਧਾਰਾ 'ਚ ਯਕੀਨ ਹੈ। ਸੋ ਅਸੀਂ ਵਿਰੋਧੀ ਵਿਚਾਰ ਵੀ ਸੁਣਦੇ ਹਾਂ ਅਤੇ ਆਪਣਾ ਪੱਖ, ਹਾਂ-ਪੱਖੀ ਤੌਰ 'ਤੇ ਰੱਖਦੇ ਹਾਂ। ਜੇਕਰ ਕੋਈ ਸਾਡੀ ਵਿਚਾਰਧਾਰਾ ਬਾਰੇ ਸਾਡੇ ਨਾਲ ਸੰਵਾਦ ਰਚਾਉਣਾ ਚਾਹੁੰਦੇ ਹੋਵੇ ਤਾਂ ਅਸੀਂ ਜੀ ਆਇਆਂ ਕਹਾਂਗੇ।

2. **ਰਵਾਇਤਾਂ ਬਾਰੇ**: ਜਿੱਥੇਂ ਤੱਕ ਪ੍ਰਾਚੀਨ ਰਵਾਇਤਾਂ ਨੂੰ "ਮਹਾਨ ਹਿੰਦੂ ਰਵਾਇਤਾਂ" ਕਹਿਣ ਦਾ ਸਬੰਧ ਹੈ ਅਸੀਂ ਇਸ ਨੂੰ ਠੀਕ ਨਹੀਂ ਸਮਝਦੇ-ਵਿਆਖਿਆ ਇਤਿਹਾਸ ਵਾਲੇ ਨੁਕਤੇ ਵਿਚ ਆਵੇਗੀ। ਹਾਂ, ਜਿੱਥੇਂ ਤੱਕ ਠੀਕ ਪ੍ਰਾਚੀਨ ਰਵਾਇਤਾਂ ਦਾ ਸਬੰਧ ਹੈ ਅਸੀਂ ਉਨ੍ਹਾਂ ਦੀ ਕਦਰ ਕਰਦੇ ਹੋਏ ਅਪਣਾਉਂਦੇ ਹੀ ਨਹੀਂ ਬਲਕਿ ਇਨ੍ਹਾਂ ਦੇ ਵਿਰੁੱਧ ਭੁਗਤਦੇ ਹਰ ਕਦਮ ਦਾ ਵਿਰੋਧ ਕਰਦੇ ਹਾਂ। ਵਿਆਹ ਵਾਲੀ ਰਵਾਇਤ ਦੀ ਗੱਲ ਲੈ ਲਵੋ। ਅਸੀਂ ਇਕ ਮਰਦ-ਔਰਤ ਦੇ ਇਕ ਪਤੀ-ਇਕ ਪਤਨੀ ਵਾਲੀ ਵਿਆਹ ਦੀ ਰਵਾਇਤ ਨੂੰ ਠੀਕ ਸਮਝਦੇ ਹਾਂ। ਇਸ 'ਚ ਜਿਹੜਾ ਖੋਟ ਹੈ ਕਿ ਸਮਾਜ ਮਰਦ-ਪ੍ਰਧਾਨ ਹੋਣ ਕਰਕੇ ਉਹ ਪਤਨੀ ਤੋਂ ਤਾਂ ਪਤੀਵਰਤਾ ਹੋਣ ਦੀ ਆਸ਼ਾ ਰੱਖਦਾ ਹੈ ਪਰ ਆਪ ਪਤਨੀਵਰਤਾ ਨਹੀਂ ਰਹਿਣਾ ਚਾਹੁੰਦਾ, ਅਸੀਂ ਇਹ ਖੋਟ ਦੂਰ ਕਰਕੇ ਔਰਤ-ਮਰਦ ਦਰਮਿਆਨ ਬਰਾਬਰੀ ਵਾਲੇ ਅਤੇ ਸੱਚੇ ਪਿਆਰ 'ਤੇ ਆਧਾਰਤ ਰਿਸ਼ਤੇ ਦੀ ਸਥਾਪਤੀ ਲਈ ਯਤਨਸ਼ੀਲ ਹਾਂ।

ਭਾਰਤੀ ਗਹਿਣਿਆਂ ਦੀ ਗੱਲ ਲੈ ਲਵੋ। "ਔਰਤ ਦੀ ਨੱਥ ਅਤੇ ਕੰਨਾਂ ਦੀਆਂ ਉਪਰਲੀਆਂ ਬਾਲੀਆਂ ...ਦਾ ਸਬੰਧ ਅਰਬੀ ਦੇ 'ਨਾਕਿਲ' ਸ਼ਬਦ ਨਾਲ ਹੈ ਜਿਸ ਤੋਂ ਹਿੰਦੀ ਅਤੇ ਉਰਦੂ ਵਿਚ 'ਨਕੇਲ' ਬਣਦਾ ਹੈ। ਨਕੇਲ ਉਹ ਰੱਸੀ ਹੈ ਜਿਸ ਨਾਲ ਮਨੁੱਖ ਆਪਣੇ ਪਸ਼ੂ ਦੀ ਨੱਕ ਨੱਥ ਕੇ ਹੱਕ ਲੈ ਜਾਂਦਾ ਹੈ। ਇਹ ਮਾਨਵ-ਪ੍ਰਭੁਤਾ ਦਾ ਪ੍ਰਤੀਕ ਹੈ। ਇਹ ਨੱਥ ਹਿੰਦੂ ਵਿਆਹੁਤਾ ਜੀਵਨ ਵਿਚ ਕਈ ਥਾਈਂ ਸੁਹਾਗ ਦਾ ਚਿੰਨ ਹੈ।"[1] ਇਹ ਰਵਾਇਤ ਔਰਤ ਨੂੰ ਮਰਦ ਨਾਲੋਂ ਨੀਵਾਂ ਦਿਖਾਉਂਦੀ ਹੈ, ਔਰਤ ਜਾਤੀ ਦਾ ਤਿਰਸਕਾਰ ਕਰਦੀ ਹੈ, ਇਸ ਲਈ ਅਸੀਂ ਇਸ ਰਵਾਇਤ ਦੇ ਵਿਰੋਧੀ ਹਾਂ।

ਇਸ ਲਈ ਅਸੀਂ ਪ੍ਰਾਚੀਨ ਸਮਿਆਂ ਵਿਚ ਪ੍ਰਚੱਲਿਤ ਹਰ ਰਵਾਇਤ 'ਤੇ ਮਾਣ ਮਹਿਸੂਸ ਕਰਨ ਦੀ ਥਾਂ ਗਲਤ ਜਾਂ ਨਿਰਾਰਥਕ ਰਵਾਇਤਾਂ ਦਾ ਵਿਰੋਧ ਕਰਦੇ ਹੋਏ ਨਰੋਈਆਂ ਰਵਾਇਤਾਂ ਸਥਾਪਤ ਕਰਨ ਦੇ ਹੱਕ 'ਚ ਹਾਂ ਕਿਉਂਕਿ ਨਰੋਈਆਂ ਰਵਾਇਤਾਂ, ਸਮਾਜ ਨੂੰ ਅੱਗੇ ਲਿਜਾਣ ਵਿਚ ਸਹਾਈ ਹੁੰਦੀਆਂ ਹਨ।

3. **ਇਤਿਹਾਸ ਬਾਰੇ**: ਇਤਿਹਾਸ ਮਨੁੱਖ ਦਾ ਅਤੀਤ ਹੁੰਦਾ ਹੈ। ਅਤੀਤ ਤੋਂ ਸਿੱਖਣਾ ਠੀਕ ਹੁੰਦਾ ਹੈ, ਅਤੀਤ ਵਿਚ ਰਹਿਣਾ ਗਲਤ।

ਇਤਿਹਾਸ ਤੋਂ ਸਿੱਖਣ ਦਾ ਭਾਵ ਇਹੀ ਹੁੰਦਾ ਹੈ ਕਿ ਇਸ ਦੇ ਚੰਗੇਰੇ ਅਤੇ ਮਾੜੇ ਪੱਖਾਂ ਨੂੰ ਜਨਮ ਦੇਣ ਵਾਲੇ ਕਾਰਨਾਂ ਨੂੰ ਸਮਝਿਆ ਜਾਵੇ। ਇਤਿਹਾਸ ਵਿਚ ਪਏ ਚੰਗੇਰੇ ਤੱਤ ਅਪਣਾਉਂਦੇ ਅਤੇ ਮਾੜੇ ਨੂੰ ਤਿਆਗਦੇ ਹੋਏ ਸਮਾਜ ਨੂੰ ਵਿਕਾਸ ਦੀ ਮੰਜ਼ਿਲ ਵੱਲ ਲਿਜਾਣ ਲਈ ਯਤਨਸ਼ੀਲ ਹੋਇਆ ਜਾਵੇ। ਅਸੀਂ ਇਉਂ ਹੀ ਕਰਦੇ ਹਾਂ ਅਤੇ ਲੋਕਾਂ ਨੂੰ ਇਉਂ ਕਰਨ ਲਈ ਪ੍ਰੇਰਦੇ ਹਾਂ। ਦੋ ਕੁ ਮਿਸਾਲਾਂ ਦਿੰਦੇ ਹਾਂ। **ਗੀਤਾ** "ਜੀਵਨ ਇਕ ਯੁੱਧ ਹੈ, ਜਿਸਦਾ ਉਦੇਸ਼ ਬੁਰਾਈਆਂ ਦੇ ਵਿਰੁੱਧ ਲੜਦੇ ਰਹਿਣਾ ਹੈ। ਯੁੱਧ ਸਜ਼ਾ ਹੈ। ਮਨੁੱਖਤਾ ਦੀ ਸ਼ੁੱਧੀ ਲਈ ਇਸ ਦੀ ਜ਼ਰੂਰਤ ਹੈ"[2]

**ਸਿੱਖ ਧਰਮ** 'ਚ ਵੀ ਇਸ ਤਰ੍ਹਾਂ ਦਾ ਉਪਦੇਸ਼ ਇਹ ਹੈ: "ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜਸ਼ਤ, ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ" ਭਾਵ ਜਦੋਂ ਸਾਰੇ ਹੀਲਿਆਂ ਵਸੀਲਿਆਂ ਤੋਂ ਗੱਲ ਅੱਗੇ ਲੰਘ ਜਾਵੇ, ਤਦ ਹੱਥ ਵਿਚ ਤਲਵਾਰ ਲੈਣਾ ਜ਼ਾਇਜ਼ ਹੈ।"[3]

ਇਹ ਵਿਚਾਰ, ਪ੍ਰਦਾਰਥਵਾਦੀ ਨਜ਼ਰੀਏ ਅਨੁਸਾਰ ਖਰੇ ਹਨ, ਚੰਗੇ ਹਨ। ਇਹ ਜੀਵਨ 'ਚ ਜਦੋਜਹਿਦ ਦੀ ਮਹੱਤਤਾ ਦਰਸਾਉਂਦੇ ਹਨ। **ਹਿੰਦੂ ਧਰਮ** ਦਾ ਉਪਦੇਸ਼ ਹੈ:"ਵਿਨਾਸ਼-ਕਾਲੇ ਵਿਪਰੀਤ ਬੁੱਧੀ" ਜਾਂ ਸਿੱਖ ਧਰਮ ਅੰਦਰ ਅਕਸਰ ਹੀ ਅਰਦਾਸ ਕਰਨ ਉਪਰੰਤ "ਵਿਵੇਕ ਦਾਨ" ਦੀ ਬਖਸ਼ਿਸ਼ ਮੰਗੀ ਜਾਂਦੀ ਹੈ। ਅਸੀਂ ਵਿਵੇਕ ਬੁੱਧੀ ਦੀ ਵਰਤੋਂ ਨੂੰ ਠੀਕ ਸਮਝਦੇ ਹਾਂ। ਸ਼ਬਦ ਤਰਕਸ਼ੀਲਤਾ (Rationalism) ਦਾ ਅਰਥ ਹੀ ਬੁੱਧੀਵਾਦ ਹੈ। ਅਸੀਂ ਹਰ ਘਟਨਾ, ਵਰਤਾਰੇ ਨੂੰ ਕਿਸੇ ਨੇ ਕਿਸੇ ਕਾਰਨ ਦੀ ਉਪਜ ਭਾਵ ਕਾਰਜ ਸਮਝਦੇ ਹਾਂ। ਸਾਡਾ ਹਰ ਵਿਚਾਰ/ਫੈਸਲਾ ਤੱਥਾਂ 'ਤੇ ਆਧਾਰਤ ਅਤੇ ਦਲੀਲ-ਪੂਰਵਕ ਹੁੰਦਾ ਹੈ। ਇਉਂ ਕਰਦਿਆਂ ਗਲਤ ਸਿੱਟੇ ਕੱਢੇ ਜਾਣ ਦੀ ਸੰਭਾਵਨਾ ਨੂੰ ਮੂਲੋਂ



ਰੱਦ ਨਹੀਂ ਕੀਤਾ ਜਾ ਸਕਦਾ। ਪਰ ਇਸਦਾ ਪਤਾ ਮਨੁੱਖ ਨੂੰ ਆਪਣੇ ਅਮਲ ਵਿਚ ਚੱਲ ਜਾਂਦਾ ਹੈ ਕਿ ਉਸ ਦੇ ਵਿਚਾਰ ਠੀਕ ਹਨ ਜਾਂ ਗਲਤ। ਉਹ ਗਲਤ ਨੂੰ ਤਿਆਗਦਾ ਅਤੇ ਠੀਕ ਨੂੰ ਹੋਰ ਵਧਾਉਂਦਾ ਹੋਇਆ ਆਪਣੇ ਗਿਆਨ ਵਿਚ ਵਾਧਾ ਕਰਦਾ ਤੁਰਿਆ ਜਾਂਦਾ ਹੈ। ਸਮੁੱਚਾ ਮਨੁੱਖੀ ਗਿਆਨ ਇਉਂ ਹੀ ਵਧਦਾ ਆਇਆ ਹੈ ਤੇ ਵਧ ਸਕਦਾ ਹੈ। ਇਸ ਵਿਚ ਅੰਧ-ਵਿਸ਼ਵਾਸ਼ ਲਈ ਕੋਈ ਜਗ੍ਹਾ ਨਹੀਂ ਕਿਉਂਕਿ ਇਹ ਤਰਕ ਜਾਂ ਸਬੂਤਾਂ 'ਤੇ ਆਧਾਰਤ ਪਰਖ ਕਰਨ ਤੋਂ ਵਰਜਦਾ ਹੈ।

ਸੋ ਇਤਿਹਾਸ ਅੰਦਰ ਜੋ ਵੀ ਮਨੁੱਖਤਾ-ਪੱਖੀ ਪਿਆ ਹੈ, ਉਸਨੂੰ ਅਪਣਾਉਂਦੇ ਹਾਂ, ਗਲਤ ਨੂੰ ਤਿਆਗਦੇ ਹਾਂ। ਪੁਰਾਣੇ ਇਤਿਹਾਸ ਵਿਚ ਪਏ ਟੁੱਟਵੇਂ ਪਦਾਰਥਵਾਦੀ ਵਿਚਾਰਾਂ ਨੂੰ ਅਸੀਂ ਜੀਵੰਤ (ਅਤੇ ਅੰਸ਼ਿਕ) ਪਦਾਰਥਵਾਦ ਦਾ ਨਾਮ ਦਿੰਦੇ ਹਾਂ ਕਿਉਂਕਿ ਉਹ ਅੱਜ ਦੀਆਂ ਹਾਲਤਾਂ ਵਿਚ ਵੀ ਮਨੁੱਖਤਾ-ਪੱਖੀ ਸਮਾਜ ਸਿਰਜਣ ਵਿਚ ਸਹਾਈ ਹਨ। ਇਸੇ ਤਰ੍ਹਾਂ ਹੀ ਸਮੁੱਚੇ ਮਨੁੱਖੀ ਅਮਲ ਵਿਚੋਂ ਗੁਜ਼ਰਦਿਆਂ ਪੂਰੀ-ਸੂਰੀ ਪਦਾਰਥਵਾਦੀ ਵਿਚਾਰਧਾਰਾ ਹੋਂਦ 'ਚ ਆਈ ਹੈ। ਇਸ ਵਿਚ ਪੁਰਾਣੇ ਸਾਰੇ ਪਦਾਰਥਵਾਦੀ ਅੰਸ਼ ਸਮੋਏ ਹੋਏ ਹਨ।

ਪਰ ਇਤਿਹਾਸ ਦੀ ਹਰ ਗੱਲ 'ਤੇ ਮਾਣ ਮਹਿਸੂਸ ਕਰਨ ਦਾ ਮਤਲਬ ਬਣ ਜਾਵੇਗਾ ਕਿ ਮੋੜ ਕੇ ਮਨੁੱਖ ਉਹੀ ਕੁੱਝ ਬਹਾਲ ਕਰਨ ਵੱਲ ਵਧੇ, ਜੋ ਪਿੱਛੇ ਹੁੰਦਾ ਚਲਾ ਆਇਆ ਹੈ। ਅਸੀਂ ਸਮਝਦੇ ਹਾਂ ਕਿ ਇਉਂ ਮਨੁੱਖ ਦੀਆਂ ਉਨ੍ਹਾਂ ਘਾਲਨਾਵਾਂ ਅਤੇ ਕੁਰਬਾਨੀਆਂ 'ਤੇ ਕਾਟਾ ਫੇਰਨਾ ਬਣ ਜਾਂਦਾ ਹੈ ਜਿੰਨ੍ਹਾਂ ਦੁਆਰਾ ਮਨੁੱਖ ਨੇ ਸਮਾਜ ਨੂੰ ਇਸ ਪੱਧਰ 'ਤੇ ਲਿਆਂਦਾ ਹੈ। ਮਿਸਾਲ ਵਜੋਂ ਇਸ ਦਾ ਅਰਥ ਹੋਵੇਗਾ ਕਿ ਅੱਜ ਦਾ ਮਨੁੱਖ ਆਪਣੇ ਵੱਡ-ਵਡੇਰਿਆਂ, ਭਾਵ, ਗਣ ਦੇ ਰੂਪ ਵਿਚ ਵਿਚਰਦੇ ਰਹੇ ਮਨੁੱਖਾਂ ਵਾਲੇ ਸਮਾਜਕ ਰਿਸ਼ਤੇ ਸਥਾਪਤ ਕਰੇ ਜਦੋਂ ਗਣ ਦੀਆਂ ਸਾਰੀਆਂ ਔਰਤਾਂ ਦੇ ਸਾਰੇ ਮਰਦਾਂ ਨਾਲ ਸਰੀਰਕ ਸਬੰਧ ਹੋ ਸਕਦੇ ਹੁੰਦੇ ਸਨ-ਇਕ ਪਿਓ ਦੇ ਪੁੱਤਰੀ ਨਾਲ,ਇਕ ਭੈਣ ਦੇ ਭਰਾ ਨਾਲ ਜਾਂ ਇਸੇ ਤਰ੍ਹਾਂ ਹਰ ਰਿਸ਼ਤੇ ਵਿਚਕਾਰ। ਇਹ ਅਮਲੀ ਤੌਰ 'ਤੇ ਵੀ ਸੰਭਵ ਨਹੀਂ ਹੁੰਦਾ ਹੈ ਕਿ ਮਨੁੱਖ ਆਪਣੇ ਅਤੀਤ ਦੇ ਪੱਧਰ ਤੇ ਜਾ ਸਕੇ। ਸੋ ਅਸੀਂ ਸਮਝਦੇ ਹਾਂ ਕਿ ਇਤਿਹਾਸ ਅੰਦਰ ਪਏ ਮਾੜੇ ਪੱਖਾਂ ਨੂੰ ਤਿਆਗਣਾ ਬਣਦਾ ਹੈ ਅਤੇ ਸਮਾਜ ਨੂੰ ਅੱਗੇ ਲਿਜਾਣ ਲਈ ਹਰ ਮਨੁੱਖ ਨੂੰ ਭਵਿੱਖ ਵੱਲ ਵਧਣਾ ਚਾਹੀਦਾ ਹੈ ਨਾ ਕਿ ਭੂਤਕਾਲ ਵੱਲ। ਭੂਤਕਾਲ ਵੱਲ ਜਾਣ ਦੀ ਇਹ ਬਿਰਤੀ ਅਸਲ ਵਿਚ ਵਰਤਮਾਨ ਤੋਂ ਚੰਗੇਰਾ ਭਵਿੱਖ ਸਿਰਜਣ ਤੋਂ ਨਿਰਾਸ਼ਤਾ ਪੈਦਾ ਕਰਦਿਆਂ ਮਨੁੱਖ ਨੂੰ ਭਾਂਜਵਾਦੀ ਰੁਚੀ ਦਾ ਸ਼ਿਕਾਰ ਬਣਾਉਦੀ ਹੈ।

ਅੱਜ ਕੱਲ ਹਿੰਦੂ ਸ਼ਬਦ ਤੋਂ ਭਾਵ ਇਕ ਸੀਮਤ ਵਸੋਂ ਤੋਂ ਲਿਆ ਜਾਂਦਾ ਹੈ। ਇਸ ਵਿਚ ਨਾਸਤਿਕ, ਬਾਕੀ ਸਾਰੇ ਧਰਮਾਂ ਵਾਲੇ ਜਾਂ ਇੱਥੋਂ ਦੇ ਮੂਲ ਨਿਵਾਸੀ ਜਾਂ ਤਾਂ ਬਾਹਰ ਗਿਣੇ ਜਾਂਦੇ ਹਨ ਜਾਂ ਫਿਰ ਦੂਜੇ ਦਰਜੇ ਦੇ ਸ਼ਹਿਰੀ। ਇਹ ਸਾਡਾ ਕੋਈ ਦੋਸ਼ ਨਹੀਂ ਹੈ। ਇਸ ਦਾ ਸਬੂਤ "ਵੀਰ ਸਾਵਰਕਰ" ਦੀ ਕਿਤਾਬ "ਹਿੰਦੂਤਵਾ: ਹਿੰਦੂ ਕੌਣ ਹੈ" ਵਿਚ ਇਉਂ ਮਿਲਦਾ ਹੈ:

"...ਜਿਹੜੇ ਆਰੀਅਨ ਲੋਕ ਇੱਥੇ ਆ ਕੇ ਵਸੇ, ਉਨ੍ਹਾਂ ਨੇ ਪਹਿਲਾਂ ਹੀ ਇੱਕ ਕੌਮ ਬਣਾਈ, ਜਿਹੜੀ ਹੁਣ ਹਿੰਦੂ ਕੌਮ ਦੀ ਦੇਹ ਹੈ...।"[4]

ਮਤਲਬ, ਹਿੰਦੂ ਸਿਰਫ ਬਾਹਰੋਂ ਆਏ ਆਰੀਅਨ ਲੋਕ ਹਨ; ਨਾ ਤਾਂ ਇੱਥੋਂ ਦੇ ਮੂਲ ਨਿਵਾਸੀ ਅਤੇ ਨਾ ਹੀ ਹੋਰ ਧਰਮਾਂ ਵਾਲੇ। ਦੂਸਰੇ ਸਾਰਿਆਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਸਮਝਣ ਦਾ ਸਬੂਤ ਸੰਘ ਪਰਿਵਾਰ ਦੇ ਗੁਰੂ ਐਮ.ਐਸ.ਗੋਲਵਾਲਕਰ ਵੱਲੋਂ ਇਹ ਲਿਖਣਾ ਹੈ:

"ਹਿੰਦੁਸਤਾਨ ਅੰਦਰ ਗੈਰ-ਹਿੰਦੂ ਜਨਤਾ ਨੂੰ ਲਾਜ਼ਮੀ ਹਿੰਦੂ ਸਭਿਆਚਾਰ ਅਤੇ ਭਾਸ਼ਾ ਅਪਣਾਉਣੀ ਚਾਹੀਦੀ ਹੈ ਅਤੇ ਹਿੰਦੂ ਧਰਮ ਦਾ ਆਦਰ ਕਰਨਾ ਚਾਹੀਦਾ ਹੈ। ਹਿੰਦੂ ਰਾਸ਼ਟਰ ਦੇ ਗੁਣਗਾਣ ਕਰਨ ਤੋਂ ਸਿਵਾਏ ਕੁੱਝ ਵੀ...ਆਪਣੇ ਮਨਾਂ ਅੰਦਰ ਨਹੀਂ ਲਿਆਉਣਾ ਚਾਹੀਦਾ...ਉਹ...ਹਿੰਦੂ ਕੌਮ ਦੇ ਅਧੀਨ ਰਹਿਣ..."[5]

ਕਿਉਂਕਿ ਹਿੰਦੂਆਂ ਵਿਚ ਇੱਥੋਂ ਦੀ ਸਾਰੀ ਵਸੋਂ ਨਹੀਂ ਆਉਂਦੀ ਇਸ ਲਈ ਸਾਡੇ ਦੇਸ਼ ਦੀਆਂ ਰਵਾਇਤਾਂ ਅਤੇ ਇਤਿਹਾਸ ਨੂੰ ਹਿੰਦੂਆਂ ਤੱਕ ਸੀਮਤ ਕਰਨਾ ਠੀਕ ਨਹੀਂ ਹੈ। ਸਾਡੇ ਦੇਸ਼ ਦੀਆਂ ਰਵਾਇਤਾਂ ਹੋਣ, ਇਤਿਹਾਸ ਹੋਵੇ ਤੇ ਚਾਹੇ ਮਿਥਿਹਾਸ ਇਹ ਸਭ ਕੁੱਝ 'ਤੇ ਸਮੁੱਚੇ ਲੋਕਾਂ ਦਾ ਹੱਕ ਹੈ, ਚਾਹੇ ਇਹ ਲੋਕ-ਪੱਖੀ ਹੋਵੇ ਤੇ ਚਾਹੇ ਲੋਕ-ਵਿਰੋਧੀ। ਜੇਕਰ ਕੋਈ ਸਾਡੇ ਦੇਸ਼ ਦੀਆਂ ਰਵਾਇਤਾਂ ਅਤੇ ਇਤਿਹਾਸ ਨੂੰ ਹਿੰਦੂ ਰਵਾਇਤਾਂ ਅਤੇ ਇਤਿਹਾਸ ਵਜੋਂ ਸਥਾਪਤ ਕਰਦਾ ਹੈ ਤਾਂ ਇਸ ਦਾ ਇਕੋ-ਇਕ ਮੰਤਵ ਬਣਦਾ ਹੈ, 'ਉਹ ਇਹ ਕਿ ਪਹਿਲਾਂ ਸਾਡੇ ਦੇਸ਼ ਦੀਆਂ ਰਵਾਇਤਾਂ ਨੂੰ, ਹਿੰਦੂ ਰਵਾਇਤਾਂ ਅਤੇ ਇਤਿਹਾਸ ਨੂੰ ਹਿੰਦੂ ਇਤਿਹਾਸ ਵਜੋਂ ਸਥਾਪਤ ਕਰੋ, ਇੱਥੋਂ ਦੇ ਹਿੰਦੂਆਂ ਨੂੰ ਇੱਥੋਂ ਦੀ ਅਸਲੀ ਕੌਮ ਅਤੇ ਹੋਰ ਸਾਰੇ ਵਸਨੀਕਾਂ ਨੂੰ ਦੂਜੇ ਨੰਬਰ ਦੇ ਸ਼ਹਿਰੀ। ਫਿਰ ਗੋਲਵਾਲਕਰ ਵਾਲਾ ਹਿੰਦੂ ਰਾਸ਼ਟਰ ਸਥਾਪਤ ਹੋ ਜਾਵੇਗਾ। ਬਾਕੀ ਸ਼ਹਿਰੀਆਂ ਨਾਲ ਮਨਮਾਨੀ ਕੀਤੀ ਜਾ ਸਕੇਗੀ; ਕੱਢੇ ਵੀ ਜਾ ਸਕਦੇ ਹਨ, ਅਧੀਨ ਵੀ ਰੱਖੇ ਜਾ ਸਕਦੇ ਹਨ ਅਤੇ ਮਾਰੇ ਵੀ ਜਾ ਸਕਦੇ ਹਨ। ਇਸਨੂੰ ਹਿੰਦੂ ਰਾਸ਼ਟਰ ਬਣਾਉਣ ਦੀ ਨੀਤੀ ਦੀ ਪੂਰਤੀ ਲਈ ਇਤਿਹਾਸ ਵਾਲੇ ਪਾਸਿਓਂ ਕੰਨ ਫੜਨਾ ਕਿਹਾ ਜਾ ਸਕਦਾ ਹੈ। ਇਸ ਲਈ ਅਸੀਂ ਇਸ ਦੇ ਵਿਰੋਧੀ ਹਾਂ।

4. **ਦੇਵੀ-ਦੇਵਤਿਆਂ ਦਾ "ਮਖੌਲ" ਉਡਾਉਣ ਬਾਰੇ**:

ਸਾਡੇ ਤੇ ਦੋਸ਼ ਲਾਇਆ ਜਾਂਦਾ ਹੈ ਕਿ ਅਸੀਂ ਹਿੰਦੂ ਧਰਮ ਦੇ "ਦੇਵੀ-ਦੇਵਤਿਆਂ ਦਾ ਮਖੌਲ" ਉਡਾਉਂਦੇ ਹਾਂ। ਅਸੀਂ ਇਸ ਨੂੰ ਦੋਸ਼ ਕਿਉਂ ਕਹਿੰਦੇ ਹਾਂ? ਉਹ ਇਸ ਲਈ ਕਿ ਅਸੀਂ ਪਦਾਰਥਵਾਦੀ ਵਿਚਾਰਧਾਰਾ ਦੇ ਅਨੁਆਈ ਹੋਣ ਕਰਕੇ ਇਹ ਮੰਨਦੇ ਹਾਂ ਕਿ ਪਦਾਰਥ ਤੋਂ ਬਿਨਾਂ ਕਿਸੇ ਕਿਸਮ ਦੀ ਕੋਈ ਸ਼ਕਤੀ ਨਹੀਂ ਹੋ ਸਕਦੀ। ਇਹ ਸ਼ਕਤੀ, ਪਦਾਰਥ ਦੀ ਗਤੀ ਦਾ ਇਕ ਰੂਪ ਹੁੰਦੀ ਹੈ, ਅਤੇ ਗਤੀ ਪਦਾਰਥ ਦਾ ਅਨਿੱਖੜਵਾਂ ਤੇ ਅੰਦਰੂਨੀ ਗੁਣ ਹੈ। ਮਿਸਾਲ ਵਜੋਂ ਭਾਫ ਵਾਲੇ ਇੰਜਨ'ਚ ਪਾਣੀ ਤੋਂ ਭਾਫ ਬਣਾਉਣ ਲਈ ਕੋਲੇ ਜਲਾਏ ਜਾਂਦੇ ਹਨ ਤੇ ਉਨ੍ਹਾਂ 'ਚੋਂ ਧੂੰਆਂ ਨਿਕਲਦਾ ਹੈ। ਹੁਣ ਜੇਕਰ ਕੋਈ ਕਹੇ ਕਿ ਕਿਸੇ ਜਗ੍ਹਾ ਅਜਿਹਾ ਭਾਫ ਇੰਜਨ ਹੈ ਜਿਸ ਵਿਚ ਕੋਲੇ ਨਹੀਂ ਪਾਏ ਜਾਂਦੇ, ਭਾਫ਼ ਆਪਣੇ ਆਪ ਬਣਦੀ ਹੈ ਤੇ ਇੰਜਨ ਚਲਦਾ ਹੈ, ਅਤੇ ਧੂੰਆਂ ਵੀ ਨਿਕਲਦਾ ਹੈ। ਇਹ ਸਾਰਾ ਕੁੱਝ ਕੋਈ "ਸ਼ਕਤੀ"ਕਰ ਰਹੀ ਹੈ। ਅਸੀਂ ਇਸ ਗੱਲ ਨੂੰ ਪ੍ਰਵਾਨ ਨਹੀਂ ਕਰਾਂਗੇ। ਪਦਾਰਥਵਾਦ ਕਿਸੇ ਦੈਵੀ-ਸ਼ਕਤੀ ਦੀ ਹੋਂਦ ਨੂੰ ਨਹੀਂ ਮੰਨਦਾ।

ਇਸ ਲਈ ਜਿਵੇਂ ਅਸੀਂ ਕਿਸੇ ਵਿਅਕਤੀ ਦੀ ਹੋਂਦ ਨੂੰ ਨਾ ਮੰਨਦੇ ਹੋਈਏ ਤਾਂ ਉਸ ਦੇ ਚੰਗਾ ਜਾਂ ਮਾੜਾ ਹੋਣ ਬਾਰੇ ਕਹਿਣ ਦਾ ਸਵਾਲ ਹੀ ਨਹੀਂ ਰਹਿੰਦਾ। ਬਿਲਕੁਲ ਇਸੇ ਤਰ੍ਹਾਂ ਹੀ ਜਦੋਂ ਸੁਸਾਇਟੀ ਕਿਸੇ ਵੀ ਕਿਸਮ ਦੀ ਦੈਵੀ-ਸ਼ਕਤੀ ਦੀ ਹੋਂਦ ਤੋਂ ਹੀ ਮੁਨਕਰ ਹੈ, ਤਾਂ ਉਸ ਦੇ ਅਦਬ ਜਾਂ ਬੇਅਦਬੀ ਦਾ ਸੁਆਲ ਹੀ ਨਹੀਂ ਰਹਿੰਦਾ। ਜੇਕਰ ਕੋਈ ਤਰਕਸ਼ੀਲਾਂ ਦੇ ਦੈਵੀ-ਸ਼ਕਤੀ ਨੂੰ ਨਾ ਮੰਨਣ ਵਾਲੇ ਆਪਣੇ ਵਿਚਾਰ ਪ੍ਰਗਟਾਉਣ ਨੂੰ ਧਰਮ 'ਤੇ ਹਮਲਾ ਕਹਿੰਦਾ ਹੈ ਤਾਂ ਠੀਕ ਨਹੀਂ। ਕਿਉਂਕਿ ਇਸ ਦਾ ਅਰਥ ਤਾਂ ਹੈ ਕਿ ਅਸੀਂ ਆਪਣੇ ਵਿਚਾਰਾਂ ਨੂੰ ਹੀ ਪ੍ਰਗਟ ਨਾ ਕਰੀਏ ਅਤੇ ਪ੍ਰਾਚੀਨ ਵਿਚਾਰਾਂ ਨੂੰ ਅੰਨੀ ਸ਼ਰਧਾ ਨਾਲ ਸੱਤ ਮੰਨ ਕੇ ਕਬੂਲ ਕਰੀਏ। ਫਿਰ ਬੁੱਧੀ ਕਾਹਦੇ ਲਈ?

ਬਾਬਰੀ ਮਸਜਿਦ ਦੀ ਥਾਂ ਪਹਿਲਾਂ ਰਾਮ ਮੰਦਰ ਦੇ ਹੋਣ ਜਾਂ ਨਾ ਹੋਣ ਦੀ ਪੁਸ਼ਟੀ ਬਾਰੇ ਪੁਰਾਤੱਤਵ ਵਿਭਾਗ ਤੋਂ ਖੁਦਾਈ ਕਰਵਾਈ ਗਈ। ਇਸ ਲਈ ਜੋਤਾਂ ਬਾਰੇ ਵੀ ਕਿਸੇ ਮਾਨਤਾ-ਪ੍ਰਾਪਤ ਉੱਚ-ਸਰਕਾਰੀ ਵਿਗਿਆਨਕ ਅਦਾਰੇ ਤੋਂ ਪਰਖ ਕਰਵਾਉਣ ਵਿਚ ਵੀ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਅੱਜ ਵਿਗਿਆਨ ਸੂਖਮ ਤੋਂ ਸੂਖਮ ਚੀਜ਼ਾਂ ਜਾਣਨ ਯੋਗ ਹੈ, ਫਿਰ ਜੋਤਾਂ ਦਾ ਸੋਮਾ ਖੋਜਣਾ ਉਸ ਵਾਸਤੇ ਕੋਈ ਔਖਾ ਨਹੀਂ। ਸ਼ਰਧਾਲੂ ਲੋਕਾਂ ਨੂੰ ਭਾਵੁਕਤਾ ਦੀ ਬਜਾਇ ਸੋਚਣਾ ਚਾਹੀਦਾ ਹੈ ਕਿ ਜਿਵੇਂ ਉਹ ਜੀਵਨ ਦੇ ਹੋਰਨਾਂ ਖੇਤਰਾਂ 'ਚ ਵਿਗਿਆਨ ਨੂੰ ਮੰਨਦੇ ਤੇ ਮਾਣਦੇ ਹਨ, ਇਸੇ ਤਰ੍ਹਾਂ ਇਸ ਮਸਲੇ 'ਤੇ ਵੀ ਵਿਗਿਆਨਕ ਨਿਰਣਾ ਕਰਵਾਉਣਾ ਠੀਕ ਰਹੇਗਾ।

**5. ਤਪਾ ਵਿਵਾਦ**: ਇਸ ਵਿਵਾਦ ਦਾ ਮੋਹਰੀ ਪ੍ਰੇਮ ਭੂਤ ਪਹਿਲਾਂ ਤਪਾ ਵਿਖੇ ਤਰਕਸ਼ੀਲ ਪ੍ਰੋਗਰਾਮਾਂ ਵਿਚ ਹਿੱਸਾ ਲੈਂਦਾ ਰਿਹਾ ਹੈ ਅਤੇ ਸਟੇਜ ਤੋਂ ਟਰਾਫੀਆਂ ਵੀ ਲਈਆਂ ਹਨ। ਉਦੋਂ ਵੀ ਪ੍ਰੇਮ ਭੂਤ ਇਨ੍ਹਾਂ ਵਿਚਾਰਾਂ ਵਾਲਾ ਹੀ ਸੀ ਅਤੇ ਪ੍ਰੋਗਰਾਮ ਵੀ ਮਿਤੀ 24.9.2005 ਨੂੰ ਹੋ ਰਹੇ ਪ੍ਰੋਗਰਾਮ ਦੀ ਤਰ੍ਹਾਂ ਸਨ। ਇਸ ਵਾਰੀ ਵਿਵਾਦ ਕਿਉਂ ਖੜਾ ਹੋਇਆ? ਇਸ ਪਿੱਛੇ ਕਾਰਨ ਇਹ ਹਨ:-

ਪਹਿਲਾ, ਇਹ ਕਿ ਤਪਾ ਟਰੱਕ ਯੂਨੀਅਨ ਦੀ ਚੋਣ 'ਚ ਪ੍ਰੇਮ ਭੂਤ ਨੂੰ ਹਰਾ ਕੇ ਜਿੱਤਣ ਵਾਲੇ ਨੱਥਾ ਸਿੰਘ ਮੌੜ ਨੂੰ ਇਸ ਵਾਰ ਮੁੱਖ ਮਹਿਮਾਨ ਬਣਾਇਆ ਗਿਆ ਸੀ। ਪ੍ਰੇਮ ਭੂਤ ਨੂੰ ਉਹ ਮੁੱਖ ਮਹਿਮਾਨ ਵਜੋਂ ਕਿਵੇਂ ਵੀ ਬਰਦਾਸ਼ਤ ਨਹੀਂ ਸੀ।

ਨੰਬਰ ਦੋ, ਇਹ ਕਿ ਪ੍ਰੋਗਰਾਮ ਦੇ ਪ੍ਰਬੰਧਕ ਸਾਥੀਆਂ ਨੇ ਹੋਰ ਜਨਤਕ ਜਥੇਬੰਦੀਆਂ ਦੇ ਸਹਿਯੋਗ ਨਾਲ ਇਕ ਬਾਲੜੀ ਨਾਲ ਬਲਾਤਕਾਰ ਕਰਨ ਵਾਲੇ ਤਪਾ ਦੇ ਇਕ ਬਲਾਤਕਾਰੀ ਸਾਧ, ਮੋਨੀ ਨੂੰ ਉਮਰ ਕੈਦ ਅਤੇ ਜੁਰਮਾਨਾ ਕਰਵਾਉਣ ਵਿਚ ਪੀੜਤ ਪਰਿਵਾਰ ਦੀ ਵੱਧ-ਚੜ੍ਹ ਕੇ ਮੱਦਦ ਕੀਤੀ ਸੀ। ਇਸ 'ਤੇ ਸਾਧ ਦੇ ਹਮਾਇਤੀ ਅੰਦਰੋ-ਅੰਦਰੀ ਔਖੇ ਸਨ ਤੇ ਬਦਲਾ ਲੈਣ ਦੀ ਤਾਕ ਵਿਚ ਸਨ।

ਤੀਸਰਾ ਕਾਰਨ ਸੀ ਸਿਆਸੀ। ਇਸ ਦਾ ਸਬ... ਧਰਨੇ ਵਿਚ ਸ਼੍ਰੋਮਣੀ ਅਕਾਲੀ ਦਲ ...

...ਯੂਨਸ ਅਤੇ ... ਦੇ ਅਨੁਆਇ... ਬੁੱਤਾਂ ਬਾਰੇ ...

"ਕਿਤੇ ਕ੍ਰਿਸਨ ਜੇ ਕੀਟ ਕੋਟੇ ਬਨਾਏ। ਕਿਤੇ ਰਾਮ ਸੇ ਮੇਟਿ ਡਾਰੇ ਉਪਾਏ। ਮਹਾਂਦੀਨ ਕੇਤੇ ਪ੍ਰਿਥੀ ਮਾਝਿ ਹੂਏ। ਸਮੈ ਆਪਨੀ ਆਪਨੀ ਅੰਤਿ ਮੂਏ।।"[6] ਇਸ ਦਾ ਅਰਥ ਹੈ: "ਪ੍ਰਮਾਤਮਾ ਨੇ ਸ੍ਰੀ ਕ੍ਰਿਸ਼ਨ ਅਤੇ ਰਾਮ ਵਰਗੇ ਲੱਖਾਂ ਆਮ ਪੁਰਸ਼ ਪੈਦਾ ਕੀਤੇ ਤੇ ਫਨਾਹ ਕੀਤੇ ਹਨ। ਕਿੰਨੇ ਮੁਹੰਮਦ ਪੈਦਾ ਕੀਤੇ, ਸਭ ਆਮ ਮਨੁੱਖ ਦੀ ਤਰ੍ਹਾਂ ਮਰ ਗਏ"[7]

ਬੁੱਤ-ਪੂਜਾ ਬਾਰੇ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ:

"ਮਨਮ ਕੁਸ਼ਤਹ ਅਮ ਕੋਹਿਯਾ ਬੁਤ ਪ੍ਰਸਤ॥
ਕਿ ਆਂ ਬੁਤ ਪ੍ਰਸਤੰਦੋ ਮਨ ਬੁਤ ਸ਼ਿਕਸਤ॥

ਭਾਵ ਕਿ ਮੈਂ (ਉਹਨਾਂ) ਪਹਾੜੀ ਰਾਜਿਆਂ ਨੂੰ ਮਾਰਨ ਵਾਲਾ ਹਾਂ, (ਜਿਹੜੇ) ਬੁੱਤਾਂ ਨੂੰ ਪੂਜਦੇ ਹਨ। ਉਹ ਪੱਥਰ ਦੇ ਬੁੱਤਾਂ ਨੂੰ ਪੂਜਦੇ ਹਨ ਤੇ ਮੈਂ ਬੁੱਤਾਂ ਨੂੰ ਤੋੜਨ ਵਾਲਾ ਹਾਂ॥"[8]

ਜੇ ਅਸੀਂ ਕੋਈ ਅਜਿਹੇ ਅਪ-ਸ਼ਬਦ ਬੋਲੇ ਵੀ ਹੁੰਦੇ ਤਾਂ ਵੀ ਸਿੱਖ ਲੋਕ ਇਸ ਨੂੰ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਨਹੀਂ ਕਹਿ ਸਕਦੇ ਕਿਉਂਕਿ ਉਨ੍ਹਾਂ ਦਾ ਧਰਮ ਤਾਂ ਹਿੰਦੂ ਅਵਤਾਰਾਂ ਨੂੰ ਆਮ ਪੁਰਸ਼ ਅਤੇ ਬੁੱਤ ਪੂਜਣ ਵਾਲੇ ਪਹਾੜੀ (ਹਿੰਦੂ) ਰਾਜਿਆਂ ਨੂੰ ਮਾਰਨ ਦੀ ਗੱਲ ਕਰਦਾ ਹੈ। ਇਖਲਾਕੀ ਅਸੂਲ ਅਨੁਸਾਰ ਤਾਂ ਇਹ ਫਿਰ ਹੀ ਬੋਲ ਸਕਦੇ ਹਨ ਜੇਕਰ ਪਹਿਲਾਂ ਆਪਣੇ ਧਾਰਮਿਕ ਉਪਦੇਸ਼ਾਂ 'ਤੇ ਕਿੰਤੂ ਕਰਨ; ਨਾ ਤਾਂ ਇਹ ਇਉਂ ਕਰ ਸਕਦੇ ਹਨ ਤੇ ਨਾ ਹੀ ਕੀਤਾ। ਪਰ ਵੋਟ-ਰਾਜਨੀਤੀ ਦਾ 'ਇਖਲਾਕੀ ਅਸੂਲ' ਹੋਰ ਹੈ:'ਕੁੱਝ ਵੀ ਕਰੋ, ਵੋਟਾਂ ਪੱਕੀਆਂ ਕਰੋ'! ਬਸ, ਇਹ ਲੋਕ ਇਸ 'ਅਸੂਲ' 'ਤੇ ਪਹਿਰਾ ਦਿੰਦੇ ਹੋਏ ਵੋਟਾਂ ਪੱਕੀਆਂ ਕਰਨ ਲਈ ਧਰਨੇ 'ਚ ਗਏ।

ਇਹੀ ਗੱਲ ਹਿੰਦੂਆਂ ਦੇ ਕਥਿਤ ਆਗੂਆਂ 'ਤੇ ਲਾਗੂ ਹੁੰਦੀ ਹੈ। ਜੇਕਰ ਮਸਲਾ "ਦੇਵੀ-ਦੇਵਤਿਆਂ ਦੇ ਮਖੌਲ ਉਡਾਉਣ" ਦਾ ਸੀ ਤਾਂ ਉਹਨਾਂ ਨੇ ਸਿੱਖ ਧਰਮ ਵਾਲਿਆਂ ਤੋਂ ਉਨ੍ਹਾਂ ਦੇ ਉਪਦੇਸ਼ਾਂ ਬਾਰੇ ਕਿਉਂ ਨਾ ਪੁੱਛਿਆ? ਪਰ ਉਹ ਵੀ ਤਾਂ ਵੋਟ-ਰਾਜਨੀਤੀ ਦੇ 'ਇਖਲਾਕੀ ਅਸੂਲ' ਅਨੁਸਾਰ ਸਿਆਸੀ ਲਾਹਾ ਲੈਣਾ ਚਾਹੁੰਦੇ ਸਨ, ਇਸੇ ਲਈ ਉਨ੍ਹਾਂ ਨੇ ਵੀ ਧਾਰਮਿਕ ਸਵਾਲ ਬਾਰੇ ਜ਼ਬਾਨ ਬੰਦ ਰੱਖੀ।

ਸਿੱਟਾ ਇਹ ਕਿ ਸਿਆਸੀ ਲਾਹਾ ਲੈਣ ਲਈ ਪਹਿਲਾਂ ਫਿਰਕੂ ਤਣਾਅ ਪੈਦਾ ਕਰਿਆ ਗਿਆ, ਫਿਰ ਹਿੰਦੂ-ਹਮਦਰਦ ਹੋਣ ਦਾ ਦਿਖਾਵਾ ਕੀਤਾ ਗਿਆ। ਸੋ ਫਿਰਕੂ ਤਣਾਅ ਬਣਾਉਣ ਅਤੇ ਵਧਾਉਣ ਪਿੱਛੇ ਸਿਆਸੀ ਲਾਹੇ ਦਾ ਕਾਰਨ ਵੀ ਕੰਮ ਕਰਦਾ ਸੀ।

ਅਜੇ ਵਿਵਾਦ ਨਿਪਟਿਆ ਨਹੀਂ ਸੀ ਕਿ ਦੈਨਿਕ ਜਾਗਰਣ ਵਿਚ ਡਾ.ਮਹੀਪ ਸਿੰਘ ਦਾ ਲੇਖ ਛਪਿਆ। ਇਸ ਵਿਚ ਜਵਾਲਾ ਜੀ ਵਿਖੇ ਜਗਦੀਆਂ ਜੋਤਾਂ ਪਿੱਛੇ ਕਿਸੇ ਸ਼ਕਤੀ ਦਾ ਹੋਣਾ ਨਹੀਂ, ਬਲਕਿ ਗੈਸਾਂ ਨੂੰ ਦੱਸਿਆ ਸੀ। ਲੇਖ ਵਿਚ ਲਾਈਨਾਂ ਹਨ:

"ਜਵਾਲਾ ...

ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਣ ਤੇ ਉਹ ਤਪਾ ਬੰਦ ਕਰ ਸਕਦੇ ਹਨ ਅਤੇ ਤਰਕਸ਼ੀਲਾਂ ਵਿਰੁੱਧ ਪਰਚਾ ਦਰਜ ਕਰਨ ਦੀ ਮੰਗ ਰੱਖ ਸਕਦੇ ਹਨ ਤਾਂ ਉਹਨਾਂ ਨੇ ਡਾ.ਮਹੀਪ ਸਿੰਘ ਖਿਲਾਫ ਕੇਸ ਦਰਜ ਕਰਨ ਦੀ ਮੰਗ ਕਿਉਂ ਨਾ ਰੱਖੀ? (ਜਿਸਨੂੰ ਭਾਵੇਂ ਅਸੀਂ ਠੀਕ ਨਹੀਂ ਸਮਝਦੇ)। ਪਰ ਉਨ੍ਹਾਂ ਦਾ ਕੁੱਝ ਵੀ ਨਾ ਕਰਨਾ ਇਹੀ ਦਰਸਾਉਂਦਾ ਹੈ ਕਿ ਤਪਾ ਵਿਖੇ ਵੀ ਮਸਲਾ ਜਵਾਲਾ ਜੀ ਕਰਕੇ ਹਿੰਦੂਆਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਣ ਦਾ ਨਹੀਂ ਸੀ।

ਇਸ ਤੋਂ ਇਲਾਵਾ ਇਕ ਸਬੂਤ ਇਹ ਵੀ ਹੈ ਕਿ ਪ੍ਰੋਗਰਾਮ ਵਿਚ ਸਾਰੇ ਧਰਮਾਂ ਦੇ ਹਜ਼ਾਰਾਂ ਲੋਕ ਸ਼ਾਮਲ ਸਨ। ਸੈਂਕੜਿਆਂ ਨੇ ਪ੍ਰਦਰਸ਼ਨੀ ਦੇਖੀ ਸੀ। ਕਿਸੇ ਨੇ ਕੋਈ ਇਤਰਾਜ਼ ਨਹੀਂ ਉਠਾਇਆ। ਵਿਵਾਦੀਆਂ ਵੱਲੋਂ ਹੱਲਾ-ਗੁੱਲਾ ਕਰਨ 'ਤੇ ਵੀ ਹਜ਼ਾਰਾਂ ਲੋਕ ਬੈਠੇ ਰਹੇ। ਉਨ੍ਹਾਂ ਨੇ ਇਨ੍ਹਾਂ ਦੀ ਕੋਈ ਗੱਲ ਨਹੀਂ ਗੌਲੀ।

**ਸਾਰ-ਤੱਤ:ਇਸ ਵਿਵਾਦ ਪਿੱਛੇ ਤਿੰਨ ਕਾਰਨ ਸਨ: ਪ੍ਰੇਮ ਭੂਤ ਦਾ ਨੱਥਾ ਸਿੰਘ ਮੌੜ ਨੂੰ ਮੁੱਖ ਮਹਿਮਾਨ ਬਣਾਉਣਾ ਹਜ਼ਮ ਨਾ ਹੋਣਾ; ਦੂਸਰਾ ਬਲਾਤਕਾਰੀ ਸਾਧ ਮੋਨੀ ਵਾਲੇ ਕੇਸ ਵਿਚ ਪ੍ਰਬੰਧਕਾਂ ਵੱਲੋਂ ਨਿਭਾਈ ਭੂਮਿਕਾ; ਅਤੇ ਤੀਸਰਾ ਸਿਆਸੀ। ਸਾਡੇ 'ਤੇ ਤਾਂ ਦੇਵੀ-ਦੇਵਤਿਆਂ ਦਾ ਮਖੌਲ ਉਡਾਉਣ ਦਾ ਦੋਸ਼ ਥੋਪਿਆ ਗਿਆ।** ਪ੍ਰੋਗਰਾਮ ਅੱਧ-ਵਿਚਕਾਰ ਬੰਦ ਕਰਨ ਬਾਰੇ। ਸਾਨੂੰ ਪੁਲਿਸ ਵਾਲਿਆਂ ਨੇ ਕਿਹਾ ਕਿ ਹਨੇਰਾ ਹੋਣ ਕਰਕੇ ਕਿਸੇ ਮਾੜੀ ਘਟਨਾ ਵਾਪਰ ਜਾਣ ਦਾ ਡਰ ਹੈ। ਕਿਉਂਕਿ ਸਾਡੀ ਨੀਤੀ ਹੀ ਇਹ ਹੈ ਕਿ ਸ਼ਰਾਰਤੀ ਅਨਸਰਾਂ ਨੂੰ ਕੋਈ ਮੌਕਾ ਨਾ ਦਿੱਤਾ ਜਾਵੇ ਕਿ ਉਹ ਸਾਡੇ ਬਹਾਨੇ ਲੋਕਾਂ ਦਾ ਕੋਈ ਨੁਕਸਾਨ ਕਰ ਦੇਣ. ਇਸ ਲਈ ਅਸੀਂ ਪ੍ਰੋਗਰਾਮ ਬੰਦ ਕਰ ਦਿੱਤਾ। ਇਹ ਸਾਡਾ ਡਰ ਨਹੀਂ, ਬਲਕਿ ਲੋਕਾਂ ਪ੍ਰਤੀ ਜਿਮੇਵਾਰੀ ਪ੍ਰਗਟਾਉਂਦਾ ਹੈ। ਸਾਡੇ ਪ੍ਰੋਗਰਾਮ ਤਾਂ ਹੁਣ ਵੀ ਚਾਲੂ ਹਨ ਅਤੇ ਰਹਿਣਗੇ।

ਰਿਹਾ ਮਾਫੀ ਮੰਗਣ ਦਾ ਸਵਾਲ। ਤਪਾ ਵਿਵਾਦ 'ਤੇ ਗੱਲਬਾਤ ਦੇ ਕਈ ਗੇੜ ਚੱਲੇ। ਸਪਸ਼ਟਤਾ ਲਈ ਆਖਰੀ ਗੇੜ ਬਾਰੇ ਗੱਲ ਕਰਨੀ ਹੀ ਕਾਫੀ ਰਹੇਗੀ। ਅਖੀਰਲੀ ਵਾਰ ਐਸ.ਐਸ.ਪੀ. ਨੇ ਸਾਨੂੰ ਅਤੇ ਉਸ ਧਿਰ ਨੂੰ ਸੱਦਿਆ ਤਾਂ ਐਸ.ਪੀ. ਨੇ ਸਾਨੂੰ ਜੋ ਕਿਹਾ ਉਸਦਾ ਸਾਰ-ਰੂਪ ਇਉਂ ਹੈ:"ਮਸਲਾ ਫਿਰਕੂ ਰੰਗਤ ਫੜ ਗਿਆ ਹੈ,ਜੇਕਰ ਉਹ ਆਪਣੇ ਕੀਤੇ ਤੇ ਅਫਸੋਸ ਜ਼ਾਹਿਰ ਕਰਨ ਤਾਂ ਮਸਲਾ ਨਿਪਟਾਉਣ ਲਈ ਤੁਹਾਨੂੰ ਵੀ ਇਸ ਤਰ੍ਹਾਂ ਦੀ ਸਥਿਤੀ ਬਣਨ 'ਤੇ ਅਫਸੋਸ ਪ੍ਰਗਟ ਕਰ ਦੇਣਾ ਚਾਹੀਦਾ ਹੈ।" ਅਸੀਂ ਕਿਹਾ ਕਿ ਜੇਕਰ ਮਸਲਾ ਨਿਪਟਾਉਣਾ ਹੀ ਹੈ ਤਾਂ ਇਹ ਸਹਿਮਤੀ ਕਰਵਾ ਲਵੋ:

"ਤਪਾ ਮੰਡੀ ਵਿਖੇ ਤਰਕਸ਼ੀਲ ਸੁਸਾਇਟੀ ਦੇ ਸਮਾਗਮ ਨੂੰ ਲੈ ਕੇ ਜੋ ਵਿਵਾਦ ਪੈਦਾ ਹੋਇਆ, ਉਸ ਤੇ ਦੋਵੇਂ ਸਬੰਧਤ ਧਿਰਾਂ ਨੂੰ ਅਫਸੋਸ ਹੈ। ਆਪਸੀ ਗੱਲਬਾਤ ਰਾਹੀਂ, ਹੁਣ ਇਹ ਮਾਮਲਾ ਨਿਪਟਾ ਲਿਆ ਗਿਆ ਹੈ। ਅੱਗੋਂ ਲਈ ਕੋਈ ਧਿਰ ਇਕ ਦੂਜੇ ਦੇ ਪ੍ਰੋਗਰਾਮ ਵਿਚ ਕੋਈ ਦਖਲ ਨਹੀਂ ਦੇਵੇਗੀ।"

ਸਾਡੀ ਇਹ ਸਮਝ ਵੀ ਲੋਕਾਂ 'ਚ ਬਿਨ੍ਹਾਂ ਵਜ੍ਹਾ ਬਣਾਏ ਤਣਾਅ ਨੂੰ ਖਤਮ ਕਰਨ ਦੀ ਭਾਵਨਾ ਹੀ ਦਰਸਾਉਂਦੀ ਹੈ। ਪਰ ਕੁੱਝ ਦੇਰ ਦਫਤਰ ਤੋਂ ਬਾਹਰ ਜਾ ਕੇ ਵਾਪਿਸ ਆਉਣ ਤੇ ਐਸ.ਪੀ. ਨੇ ਸਾਨੂੰ ਇਕੱਲਿਆਂ ਨੂੰ ਅਫਸੋਸ ਪ੍ਰਗਟ ਕਰਨ ਲਈ ਕਿਹਾ ਤਾਂ ਸਾਡਾ ਜਵਾਬ ਸੀ:

"ਅਸੀਂ ਅਜਿਹਾ ਕੁੱਝ ਨਹੀਂ ਕੀਤਾ ਜਿਸ 'ਤੇ ਅਫਸੋਸ ਜ਼ਾਹਿਰ ਕਰੀਏ। ਮਸਲੇ ਨੂੰ ਐਵੇਂ ਫਿਰਕੂ ਰੰਗਤ ਦੇਣ ਵਾਲਿਆਂ 'ਤੇ ਕੇਸ ਦਰਜ ਕੀਤੇ ਜਾਣ। ਜੇਕਰ ਕੁੱਝ ਵੀ ਗਲਤ ਨਾ ਕਰਨ 'ਤੇ ਵੀ ਸਾਡੇ 'ਤੇ ਕੇਸ ਦਰਜ ਕਰਨੇ ਹਨ ਤਾਂ ਕਰ ਲਵੋ, ਇਸ ਨਾਲ ਸਥਿਤੀ ਹੋਰ ਨਿੱਖਰੇਗੀ ਹੀ। ਅਸੀਂ ਪ੍ਰੋਗਰਾਮ ਕਰਾਂਗੇ, ਜੇਕਰ ਉਹ ਫਿਰ ਖਲ੍ਹਲ ਪਾਉਣਗੇ ਤਾਂ ਉਨ੍ਹਾਂ ਨਾਲ ਮੌਕੇ ਮੁਤਾਬਿਕ ਨਜਿੱਠਾਂਗੇ...।" ਇਹ ਕਹਿਕੇ ਅਸੀਂ ਉੱਠ ਆਏ। ਇਸ ਦਿਨ ਦੀਆਂ ਐਸ.ਐਸ.ਪੀ. ਅਤੇ ਐਸ.ਪੀ. ਨਾਲ ਹੋਈਆਂ ਤਿੰਨੇ ਬੈਠਕਾਂ ਵਿਚ ਸਾਨੂੰ ਦੋਹਾਂ ਧਿਰਾਂ ਨੂੰ ਆਹਮੋ-ਸਾਹਮਣੇ ਹੀ ਨਹੀਂ ਕੀਤਾ ਗਿਆ। ਆਖਰ ਜਦੋਂ ਪ੍ਰਸ਼ਾਸ਼ਨ ਨੇ ਦੇਖਿਆ ਕਿ ਨਾ ਤਾਂ ਉਨ੍ਹਾਂ ਦੇ ਅਤੇ ਨਾ ਹੀ ਵਿਵਾਦੀਆਂ ਦੇ ਅਨੁਸਾਰ ਕੋਈ ਗੱਲ ਬਣਦੀ ਹੈ ਤਾਂ ਉਨ੍ਹਾਂ ਨੇ ਆਪਣੇ ਤੌਰ 'ਤੇ ਜਾ ਕੇ ਇਹ ਐਲਾਨ ਕਰ ਦਿੱਤਾ ਕਿ ਅੱਗੇ ਤੋਂ ਉਹ ਤਰਕਸ਼ੀਲਾਂ ਦਾ ਪ੍ਰੋਗਰਾਮ ਨਹੀਂ ਹੋਣ ਦੇਣਗੇ। ਇੱਥੋਂ ਹੀ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਅਸੀਂ ਉਸ ਧਿਰ ਤੋਂ ਕੋਈ ਮੁਆਫੀ ਨਹੀਂ ਮੰਗੀ। ਕਿਉਂਕਿ ਜੇਕਰ ਮੁਆਫੀ 'ਤੇ ਗੱਲ ਨਿੱਬੜੀ ਹੁੰਦੀ ਤਾਂ ਪ੍ਰਸ਼ਾਸ਼ਨ ਨੂੰ ਉੱਥੇ ਜਾਣ ਦੀ ਜ਼ਰੂਰਤ ਨਹੀਂ ਸੀ ਰਹਿਣੀ। ਤਪੇ ਧਰਨੇ ਵਾਲਿਆਂ ਦਾ ਵੀ ਜਿਹੜਾ ਬੁਲਾਰਾ ਬੋਲਿਆ. ਉਸਨੇ ਵੀ ਕਿਹਾ ਕਿ ਉਹਨਾਂ ਨੂੰ ਪ੍ਰਸ਼ਾਸ਼ਨ ਨੇ ਤਰਕਸ਼ੀਲਾਂ ਦਾ ਕੋਈ ਪ੍ਰੋਗਰਾਮ ਨਾ ਹੋਣ ਦੇਣ ਦਾ ਭਰੋਸਾ ਦਿੱਤਾ ਹੈ, ਇਸ ਲਈ ਧਰਨਾ ਚੱਕਿਆ ਜਾ ਰਿਹਾ ਹੈ।

**ਨਿਚੋੜ:-.ਅਸੀਂ ਜਦੋਂ ਆਪਣੇ ਵਿਚਾਰ ਪ੍ਰਗਟ ਕਰਦੇ ਹਾਂ ਤਾਂ ਇਸ ਪਿੱਛੇ ਸਾਡੀ ਮਨਸ਼ਾ ਕਿਸੇ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੀ ਨਹੀਂ ਬਲਕਿ ਆਪਣੀ ਵਿਚਾਰਧਾਰਾ ਦਾ ਪ੍ਰਚਾਰ-ਪ੍ਰਸਾਰ ਕਰਨ ਤੱਕ ਹੀ ਸੀਮਤ ਹੁੰਦੀ ਹੈ; ਅਸੀਂ ਹਰ ਠੀਕ ਪ੍ਰਾਚੀਨ ਰਵਾਇਤ ਅਪਣਾਉਂਦੇ ਹਾਂ ਤੇ ਹਰ ਗਲਤ ਰਵਾਇਤ ਦਾ ਵਿਰੋਧ ਕਰਦੇ ਹਾਂ; ਇਤਿਹਾਸ ਅੰਦਰਲੇ ਚੰਗੇ ਪੱਖ ਅਪਣਾਉਂਦੇ ਹਾਂ ਅਤੇ ਗਲਤ ਨੂੰ ਤਿਆਗਦੇ ਹਾਂ; ਭੂਤਕਾਲ ਵੱਲ ਜਾਣ ਦੀ ਥਾਂ ਅਸੀਂ ਵਰਤਮਾਨ ਵਿਚੋਂ ਚੰਗੇਰਾ ਭਵਿੱਖ ਸਿਰਜਣ ਨੂੰ ਠੀਕ ਸਮਝਦੇ ਹਾਂ; ਹਿੰਦੁਸਤਾਨ ਨੂੰ ਹਿੰਦੂ ਰਾਸ਼ਟਰ ਬਣਾਉਣ ਦੀ ਨੀਤੀ ਅਧੀਨ ਸਾਡੇ ਦੇਸ਼ ਦੇ ਇਤਿਹਾਸ, ਮਿਥਿਹਾਸ ਤੇ ਰਵਾਇਤਾਂ ਨੂੰ ਹਿੰਦੂਆਂ ਦੀ ਵਿਰਾਸਤ ਸਾਬਤ ਕਰਨ ਦੀ ਨੀਤੀ ਨੂੰ ਗਲਤ ਸਮਝਦੇ ਹਾਂ; ਤਪਾ ਵਿਖੇ ਫਿਰਕੂ ਤਣਾਅ ਪੈਦਾ ਕਰਨ ਪਿੱਛੇ ਜਵਾਲਾ ਜੀ ਦਾ ਤਾਂ ਬਹਾਨਾ ਸੀ ਜਦੋਂ ਕਿ ਇਸ ਪਿੱਛੇ ਨਿੱਜੀ ਤੇ ਸਿਆਸੀ ਕਾਰਨ ਸਨ; ਨਾ ਅਸੀਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਈ ਸੀ ਨਾ ਮੁਆਫੀ ਮੰਗੀ ।**

ਹਵਾਲੇ: 1.ਭਾਰਤੀ ਸਮਾਜ ਦਾ ਇਤਿਹਾਸਕ ਤੱਤ-ਨਿਖੇੜ...ਭਗਵਤ ਸ਼ਰਣ ਉਪਾਧਿਆਇ...ਪੰਜਾਬ ਬੁੱਕ ਸੈਂਟਰ; 2 ਮਹਾਂਭਾਰਤ: ਕਰਤਾ:ਰਿਸ਼ੀ ਵੇਦ ਵਿਆਸ - ਭਾਸ਼ਾ ਵਿਭਾਗ, ਪੰਜਾਬ, ਸਾਲ 1983 (ਪੰਨਾ:78); 3, 8. ਜਫਰਨਾਮਾ- ਭਾ.ਚਤਰ ਸਿੰਘ ਜੀਵਨ ਸਿੰਘ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ, ਐਡੀਸ਼ਨ ਚੌਥਾ, 2004; 4,5. ਫਾਸਿਜ਼ਮ ਆਫ ਸੰਘ ਪਰਿਵਾਰ (ਅੰਗਰੇਜ਼ੀ)...ਰਾਮ ਪੁਨਿਆਨੀ; 6.ਸ਼ਬਦਾਰਥ - ਦਸਮ ਗ੍ਰੰਥ ਸਾਹਿਬ, ਪੋਥੀ ਪਹਿਲੀ, (ਪੰਨਾ 55) - ਪੰਜਾਬੀ ਯੂਨੀਵਰਸਿਟੀ ਪਟਿਆਲਾ, ਤੀਜਾ ਸੰਸਕਰਣ 1995; 7. ਫਲਾਸਫੀ ਆਫ ਸਿੱਖਇਜ਼ਮ (ਅੰਗਰੇਜ਼ੀ) ...ਸ਼ੇਰ ਸਿੰਘ- ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਤੀਸਰਾ ਐਡੀਸ਼ਨ ਜਨਵਰੀ, 1993 (ਪੰਨਾ:88); 9,10. ਦੈਨਿਕ ਜਾਗਰਣ (ਹਿੰਦੀ) 6.10.2005 (*ਵਿਸ਼ੇਸ਼ ਨੋਟ: ਧਰਮਾਂ ਅਤੇ ਧਾਰਮਿਕ ਭਾਵਨਾਵਾਂ ਬਾਰੇ ਸਾਡੇ ਨਜ਼ਰੀਏ ਲਈ ਤਰਕਸ਼ੀਲ ਮੈਗਜ਼ੀਨ* ਜੁਲਾਈ-ਅਗਸਤ, 2003 ਅਤੇ ਨਵੰਬਰ-ਦਸੰਬਰ, 2005 ਦੀ ਸੰਪਾਦਕੀ ਦੇਖੇ ਜਾਣ।)

# ਮੱਧ-ਯੁਗੀ ਦੌਰ ਅੰਦਰ ਵਿਗਿਆਨ ਦੀ ਸਥਿਤੀ

ਡਾ.ਅਰਵਿੰਦ ਗੁਪਤਾ

ਮੱਧ-ਯੁਗੀ ਦੌਰ ਅੰਦਰ ਛੇ ਮੋਹਰੀ ਸਭਿਅਤਾਵਾਂ ਦੇ ਪ੍ਰਭਾਵ ਦੀ ਸ਼ਨਾਖਤ ਕੀਤੀ ਜਾ ਸਕਦੀ ਹੈ-ਲਾਤੀਨੀ, ਯੂਨਾਨੀ, ਚੀਨੀ, ਭਾਰਤੀ, ਮਾਇਆ ਤੇ ਅਰਬੀ ਸਭਿਅਤਾਵਾਂ। ਇਨ੍ਹਾਂ ਵਿਚੋਂ ਭਾਰਤੀ ਤੇ ਚੀਨੀ ਵਿਗਿਆਨਕ ਪ੍ਣਾਲੀਆਂ ਦਾ ਯੋਗਦਾਨ ਕਾਫੀ ਉਭਰਵਾਂ ਸੀ। ਭਾਰਤੀ ਗਣਿਤ ਦਾ ਵਿਸ਼ੇਸ਼ ਕਰਕੇ ਅੰਕ-ਪ੍ਣਾਲੀ ਤੇ ਤ੍ਰਿਕੋਣਮਿਤੀ ਦਾ ਯੂਰਪ ਅੰਦਰ ਪ੍ਵੇਸ਼, ਅਰਬਾਂ ਦੁਆਰਾ ਕੀਤੀ ਮੁੜ ਖੋਜ ਰਾਹੀਂ ਹੋਇਆ। ਕਾਗਜ਼ ਤੇ ਬਾਰੂਦ ਵਰਗੀਆਂ ਕਈ ਨਵੀਆਂ ਤਕਨਾਲੋਜੀਆਂ ਵੀ ਚੀਨ ਤੋਂ ਯੂਰਪ 'ਚ ਆ ਗਈਆਂ ਸਨ। ਪ੍ਰੰਤੂ ਭਾਰਤ ਤੇ ਚੀਨ ਦੋਹਾਂ ਮੁਲਕਾਂ ਅੰਦਰ ਵਿਗਿਆਨ ਪਹਿਲਾਂ ਹੀ ਆਪਣੀ ਸਿਖਰ 'ਤੇ ਪਹੁੰਚ ਚੁੱਕਿਆ ਸੀ ਤੇ ਹੋਰ ਅਗੇਰੇ ਵਿਕਾਸ ਲਈ ਕੋਈ ਨਿਰੰਤਰ ਗਤੀ ਨਜ਼ਰ ਨਹੀਂ ਸੀ ਆ ਰਹੀ। 13ਵੀਂ ਸਦੀ ਤੋਂ ਪਹਿਲਾਂ ਵਿਗਿਆਨ ਅੰਦਰ ਯੂਰਪ ਦਾ ਯੋਗਦਾਨ ਨਾਂ ਮਾਤਰ ਹੀ ਸੀ। ਯੂਨਾਨੀਆਂ ਨੇ ਆਪਣੇ ਪ੍ਰਾਚੀਨ ਯੂਨਾਨੀ ਸ਼ੈਲੀ ਦੇ ਦਾਰਸ਼ਨਿਕਾਂ ਤੇ ਵਿਗਿਆਨੀਆਂ ਦੀਆਂ ਸਿਖਿਆਵਾਂ ਤੋਂ ਅੱਗੇ ਵਿਕਾਸ ਨਹੀਂ ਸੀ ਕੀਤਾ। ਅਰਥ ਵਿਦਵਤਾ ਵੀ ਤੇਜ਼ ਤਰਾਰ ਹੋਣ ਦੇ ਬਾਵਜੂਦ ਆਪਣੀ ਸਿਖਰ 'ਤੇ ਸੀ ਅਤੇ 11ਵੀਂ ਸਦੀ ਤਕ ਉਸ ਦਾ ਪਤਨ ਆਰੰਭ ਹੋ ਚੁੱਕਿਆ ਸੀ। ਮੱਧ-ਯੁਗ ਦੇ ਅੰਤਲੇ ਦੌਰ ਅੰਦਰ ਇਹ ਯੂਰਪ ਹੀ ਸੀ ਜਿਸ ਅੰਦਰ ਵਿਗਿਆਨ ਤੇ ਦਰਸ਼ਨ ਸ਼ਾਸ਼ਤਰ ਦਾਪ੍ਰਵੇਸ਼ ਹੋ ਰਿਹਾ ਸੀ, ਹਾਲਾਂਕਿ ਹੌਲੇ ਹੌਲੇ ਹੀ।

1000 ਈ: ਦੇ ਅੰਤ ਤਕ ਯੂਰਪ ਹਨੇਰੇ ਯੁੱਗ 'ਚੋਂ ਬਾਹਰ ਨਿਕਲ ਰਿਹਾ ਸੀ। 100 ਈ: ਤੋਂ ਲੈ ਕੇ 1440 ਈ: ਤੱਕ ਦਾ ਦੌਰ ਇਕ ਅਹਿਮ ਤਕਨਾਲਜੀ-ਕ੍ਰਿਆਸ਼ੀਲਤਾ ਦਾ ਦੌਰ ਸੀ। ਕਈ ਨਵੀਆਂ ਤਕਨੀਕਾਂ ਦੀ ਕਾਢ ਨੇ ਉਸ ਸਮੇਂ ਅੰਦਰ ਮੌਜੂਦ ਜਾਗੀਰੂ ਢਾਂਚੇ ਨੂੰ ਪ੍ਰਭਾਵਿਤ ਕੀਤਾ। ਇਨ੍ਹਾਂ ਤਕਨੀਕੀ ਕਾਢਾਂ ਨੇ ਸਰਮਾਏਦਾਰੀ ਆਰਥਿਕਤਾ ਦੇ ਉਭਰਣ 'ਚ ਭਾਰੀ ਭੂਮਿਕਾ ਨਿਭਾਈ ਜਿਹੜਾ ਮੋੜਵੇਂ ਰੂਪ 'ਚ ਪੁਨਰ ਜਾਗ੍ਰਿਤੀ ਦੌਰ ਲਿਆਉਣ ਦਾ ਕਾਰਨ ਬਣਿਆ।

ਮੱਧ-ਯੁਗੀ ਦੌਰ ਦੇ ਅੰਤ ਤੱਕ ਯੂਰਪ ਅੰਦਰ ਵਿਗਿਆਨਕ ਵਿਚਾਰਧਾਰਾ ਦਾ ਸਾਰ-ਤੱਤ ਅਜੇ ਵੀ ਪ੍ਰਾਚੀਨ ਯੂਨਾਨੀ ਸ਼ੈਲੀ ਵਾਲਾ ਹੀ ਸੀ। ਅਰਸਤੂ ਤੋਂ ਪਲੈਟੋ ਦੀ ਸਰਦਾਰੀ ਚੁਣੌਤੀ ਰਹਿਤ ਸੀ। ਨਵੇਂ ਵਿਗਿਆਨ ਵਿਚਾਰਾਂ ਵੱਲ ਕੋਈ ਪ੍ਰਗਤੀ ਨਹੀਂ ਸੀ ਹੋ ਰਹੀ। ਇਹ ਤਾਂ ਬਾਅਦ 'ਚ ਜਾ ਕੇ 15ਵੀਂ ਸਦੀ ਤੋਂ ਆਰੰਭ ਹੋਈ।

ਜਾਗੀਰੂ ਆਰਥਿਕਤਾ ਜ਼ਮੀਨ ਦੀ ਮਾਲਕੀ 'ਤੇ ਆਧਾਰਤ ਸੀ। ਇਸ ਵੇਲੇ ਤੱਕ ਯੂਰਪ ਅੰਦਰ ਈਸਾਈ ਮੱਤ ਪੂਰੀ ਤਰ੍ਹਾਂ ਸਥਾਪਤ ਹੋ ਚੁੱਕਿਆ ਸੀ। ਜਾਗੀਰੂ ਆਰਥਿਕਤਾ ਦੀ ਬੌਧਿਕ ਤੇ ਪ੍ਰਬੰਧਕ ਚੂਲ ਚਰਚ ਹੀ ਸੀ। ਚਰਚ ਸਰਬ ਸ਼ਕਤੀਮਾਨ ਸੀ। ਇਸ ਦੀ ਪੋਪ ਤੋਂ ਲੈ ਕੇ ਹੇਠਾਂ ਆਮ ਪਾਦਰੀ ਤੱਕ ਕੱਟੜ ਮਹੰਤਸ਼ਾਹੀ ਦਰਜਾਬੰਦੀ ਸੀ। ਚਰਚ ਜਾਗੀਰੂ ਪ੍ਰਬੰਧ ਨੂੰ ਬਰਕਰਾਰ ਰੱਖਣ ਲਈ ਪ੍ਰਤੀਬੱਧ ਸੀ, ਜਿਹੜਾ ਪ੍ਰਬੰਧ ਕੱਟੜ ਸ਼ੇਣੀ-ਵੰਡ(ਦਰਜਾਬੰਦੀ) ਵਾਲਾ ਸੀ। ਪ੍ਰਾਚੀਨ ਯੂਨਾਨੀ ਸ਼ੈਲੀ ਦੇ ਵਿਗਿਆਨ ਤੇ ਦਰਸ਼ਨ-ਸ਼ਾਸ਼ਤਰ ਦੀ ਮੁੜ-ਖੋਜ ਤੇ ਇਸ ਨੂੰ ਅਰਸਤੂ ਦੇ ਬ੍ਰਹਿਮੰਡੀ ਤੰਤਰ ਨਾਲ ਮੇਲਣਾ, ਚਰਚ ਦੀ ਮਹੰਤਸ਼ਾਹੀ-ਦਰਜਾਬੰਦੀ ਬਣਤਰ ਲਈ ਬੇਹੱਦ ਸੂਤ ਬੈਠਦਾ ਸੀ। ਇਸ ਅਨੁਸਾਰ ਉਪਰ ਆਕਾਸ਼ 'ਚ ਸਵਰਗ ਹੈ ਤੇ ਹੇਠਾਂ ਪਾਤਾਲ 'ਚ ਨਰਕ ਹੈ। ਗ੍ਰਹਿ (ਨਛੱਤਰ) ਨਿਸ਼ਚਿਤ ਚੱਕਰ ਗਤੀ ਨਾਲ ਘੁੰਮਦੇ ਹਨ। ਬ੍ਰਹਿਮੰਡੀ ਗਤੀ, ਰੱਬੀ ਪੂਰਨਤਾ ਵੱਲ ਗਤੀ ਦੇ ਅਧੀਨ ਹੈ। ਟਾਲਮੀ ਦੀ ਸਵਰਗਾਂ ਦੀ ਆਕਾਸ਼ੀ ਕਲਪਨਾ 15ਵੀਂ ਸਦੀ ਤਕ ਚੁਣੌਤੀ ਰਹਿਤ ਬਣੀ ਰਹੀ। ਜੋ ਵੀ ਇਸ ਉਪਰ ਕਿੰਤੂ ਕਰਨ ਦੀ ਜੁਰਅਤ ਕਰਦਾ ਸੀ, ਉਸ ਨੂੰ ਚਰਚ ਵੱਲੋਂ ਸ਼ਜਾ ਸੁਣਾਈ ਜਾਂਦੀ ਸੀ।

ਮੱਧ-ਯੁਗੀ ਈਸਾਈਅਤ ਦਾ ਸੰਸਾਰ-ਦ੍ਰਿਸ਼ਟੀਕੋਣ ਬੜਾ ਹੀ ਰੌਚਿਕ ਤੇ ਕੱਟੜ ਸੀ। ਦੇਵਤਿਆਂ ਦੀਆਂ ਨੌ ਮੰਜੀਆਂ ਵਾਲੀ ਇਕ ਸਵਰਗੀ ਦਰਜਾਬੰਦੀ ਦੀ ਕਲਪਨਾ ਕੀਤੀ ਗਈ ਸੀ। ਬ੍ਰਹਿਮੰਡ ਨੂੰ ਚਲਾਉਣ ਲਈ ਹਰ ਇਕ ਨੂੰ ਵਿਸ਼ੇਸ਼ ਕਾਰਜ ਸੌਂਪਿਆ ਗਿਆ ਸੀ। ਸਭ ਤੋਂ ਹੇਠਲੇ ਦੇਵਤੇ, ਘਟੀਆ ਦਰਜੇ ਦੇ ਮਨੁੱਖਾਂ ਦੇ ਇੰਚਾਰਜ ਸਨ। ਬ੍ਰਹਿਮੰਡੀ ਦਰਜਾਬੰਦੀ ਅਨੁਸਾਰ ਹੀ ਹਰ ਕੰਮ ਅੰਦਰ ਦਰਜਾਬੰਦੀ ਕੀਤੀ ਜਾਂਦੀ ਸੀ। ਮਨੁੱਖੀ ਸਰੀਰ ਦੀ ਬਣਤਰ ਅੰਦਰ ਵੀ ਦਿਲ ਤੇ ਫੇਫੜਿਆਂ ਨੂੰ ਪੇਟ ਤੋਂ ਹੇਠਲੇ ਨੀਵੇਂ ਦਰਜੇ ਦੇ ਅੰਗਾਂ ਨਾਲੋਂ ਪੇਟ-ਪਰਦੇ ਰਾਹੀਂ ਸੋਚ-ਸਮਝ ਕੇ ਵਖਰਾਇਆ ਗਿਆ ਸੀ। ਇਸ ਸੰਸਾਰ ਦ੍ਰਿਸ਼ਟੀਕੋਣ ਅੰਦਰ ਹਰ ਵਿਅਕਤੀ ਦਾ, ਹਰ ਵਸਤੂ ਦਾ ਇਕ ਨਿਸ਼ਚਿਤ ਸਥਾਨ 'ਤੇ ਨਿਸ਼ਚਿਤ ਰੁਤਬਾ ਸੀ। ਇਹ ਰੱਬੀ ਸੰਸਾਰ ਦ੍ਰਿਸ਼ਟੀਕੋਣ ਤੱਤ ਰੂਪ 'ਚ ਵੱਡ-ਵਡੇਰਿਆਂ ਦੀਆਂ ਸਿਖਿਆਵਾਂ ਤੇ ਧਾਰਮਿਕ ਗ੍ਰੰਥਾਂ ਵਿਚਲੇ ਪ੍ਰਵਚਨਾਂ ਦੇ ਤਰਕ ਉਪਰ ਆਧਾਰਤ ਸੀ। ਇਕੋ ਹੀ ਸਮੱਸਿਆ ਜੋ ਸੀ ਕਿ ਇਸ ਸੰਸਾਰ ਦਰਜਾਬੰਦੀ ਉਪਰ ਕਿੰਤੂ ਜਾਂ ਸੰਦੇਹ ਕਰਨ ਲਈ ਕੋਈ ਗੁੰਜਾਇਸ਼ ਨਹੀਂ ਸੀ। ਇਸ ਦ੍ਰਿਸ਼ਟੀਕੋਣ ਤੋਂ ਕਿਸੇ ਕਿਸਮ ਦੀ ਵੀ ਥਿੜਕਣ ਸਖਤ ਸਜ਼ਾ ਦੀ ਭਾਗੀ ਬਣਦੀ ਸੀ।

**ਪੰਡਤਾਊ-ਦਰਸ਼ਨ-ਸ਼ਾਸਤਰ:**

ਇਹ ਦੌਰ ਈਸਾਈ ਸਕੂਲਾਂ ਤੇ ਸਿੱਖਿਆ ਕੇਂਦਰਾਂ ਦੇ ਪਸਾਰ ਦਾ ਦੌਰ ਵੀ ਸੀ। ਚਰਚ ਆਮ ਸਾਧਾਰਨ ਲੋਕਾਂ ਦੇ ਜੀਵਨ 'ਤੇ ਕਾਬਜ਼ ਸੀ। ਇਸ ਉਪਰ ਪ੍ਰਬੰਧਨ ਦੇ ਕਾਰਜ ਦਾ ਕਾਫੀ ਬੋਝ ਸੀ। ਲਾਟ ਪਾਦਰੀਆਂ, ਭਿਕਸ਼ੂਆਂ ਤੇ ਆਮ ਪਾਦਰੀਆਂ ਨੂੰ ਆਪਣੇ ਕਾਰਜ ਕੁਸ਼ਲਤਾਪੂਰਵਕ ਨਿਭਾਉਣ ਲਈ ਕੁਝ ਨਾ ਕੁਝ ਸਿੱਖਿਆ ਹਾਸਲ ਕਰਨੀ ਪੈਂਦੀ ਸੀ, ਜਿਸ ਕਾਰਨ ਚਰਚ ਵੱਲੋਂ ਪਾਦਰੀ ਵਰਗ ਨੂੰ ਸਿੱਖਿਅਤ ਕਰਨ ਲਈ ਅਨੇਕਾਂ ਈਸਾਈ ਸਕੂਲ ਖੋਲ੍ਹੇ ਗਏ। ਇਹ



ਸਕੂਲ ਹੀ ਭਵਿੱਖ ਦੀਆਂ ਯੂਨੀਵਰਸਿਟੀਆਂ ਦੀ ਨੀਂਹ ਬਣੇ ਜਿਨ੍ਹਾਂ ਵਿਚੋਂ ਕੁਝ ਅੱਜ ਤੱਕ ਵੀ ਮੌਜੂਦ ਹਨ। ਪੈਰਿਸ ਯੂਨੀਵਰਸਿਟੀ ਦੀ ਨੀਂਹ 1160 ਈ: ਵਿਚ ਰੱਖੀ ਗਈ। ਇਸ ਸਮੇਂ ਹੀ ਬੋਲੋਗਨਾ ਯੂਨੀਵਰਸਿਟੀ ਦੀ। ਆਕਸਫੋਰਡ ਯੂਨੀਵਰਸਿਟੀ 1167 ਈ: ਹੋਂਦ ਵਿਚ ਆਈ, ਕੈਂਬਰਿਜ 1209 ਈ: 'ਚ, ਪੈਦੂਆਂ 1222 'ਚ, ਨੇਪਲਜ਼ 1224 'ਚ, ਪਰਾਗ 1347 'ਚ, ਵੀਆਨਾ 1367 'ਚ ਅਤੇ ਸੈਂਟ ਐਂਡਰਿਊ 1410 'ਚ ਹੋਂਦ 'ਚ ਆਈ। ਕਈ ਕੋਰਸ ਸ਼ੁਰੂ ਕੀਤੇ ਗਏ ਪ੍ਰੰਤੂ ਧਰਮ ਸ਼ਾਸਤਰ ਇਕ ਅਹਿਮ ਵਿਸ਼ਾ ਸੀ। ਵਿਦਿਆਰਥੀਆਂ ਨੂੰ ਸਭ ਤੋਂ ਪਹਿਲਾਂ ਮਾਮੂਲੀ ਵਿਸ਼ੇ ਵਿਆਕਰਣ, ਆਲੰਕਾਰ-ਸ਼ਾਸਤਰ ਤੇ ਤਰਕ ਵਿਦਿਆ ਨੂੰ ਸਿਖਣਾ ਪੈਂਦਾ ਸੀ ਤੇ ਉਸ ਤੋਂ ਬਾਅਦ ਅੰਕ ਗਣਿਤ, ਜਿਆਮਤੀ ਖਗੋਲ ਵਿਗਿਆਨ ਤੇ ਸੰਗੀਤ ਵਿਦਿਆ ਨੂੰ। ਉਸ ਤੋਂ ਬਾਅਦ ਹੀ ਉਹ ਧਰਮ-ਸ਼ਾਸਤਰ ਤੇ ਦਰਸ਼ਨ ਸ਼ਾਸਤਰ ਵੱਲ ਆ ਸਕਦੇ ਸਨ। ਸਿੱਖਿਆ ਦਾ ਮਾਧਿਅਮ ਕੁਦਰਤੀ ਲਾਤੀਨੀ ਹੀ ਸੀ। ਡਾਕਟਰੀ ਵਿਦਿਆ ਵੱਖਰੇ ਸਕੂਲਾਂ ਅੰਦਰ ਪੜ੍ਹਾਈ ਜਾਂਦੀ ਸੀ। ਕੋਰਸ ਦਾ ਪਾਠਕ੍ਰਮ ਯੂਨਾਨੀਆਂ ਦੇ ਪ੍ਰਾਚੀਨ ਗਿਆਨ-ਭੰਡਾਰ ਵਿਚੋਂ ਹੀ ਛਾਂਟਿਆ ਜਾਂਦਾ ਸੀ ਤੇ ਜਿਸ ਦਾ ਫਿਰ ਯੂਰਪੀਨ ਲਾਟ-ਪਾਦਰੀਆਂ ਤੇ ਭਿਕਸ਼ੂਆਂ ਵਲੋਂ ਲਾਤੀਨੀ ਭਾਸ਼ਾ 'ਚ ਅਨੁਵਾਦ ਕੀਤਾ ਜਾਂਦਾ ਸੀ।

ਇਨ੍ਹਾਂ ਗਿਰਜਾਘਰੀ ਤੇ ਮਠੀ-ਸਕੂਲਾਂ ਤੇ ਯੂਨੀਵਰ-ਸਿਟੀਆਂ ਅੰਦਰ ਇਕ ਨਵੀਂ ਦਾਰਸ਼ਨਿਕ ਤੇ ਧਰਮ-ਸ਼ਾਸਤਰੀ ਲਹਿਰ 'ਪੰਡਤਾਊ ਦਰਸ਼ਨ ਸ਼ਾਸਤਰ' ਸ਼ੁਰੂ ਹੋਈ।

'ਪੰਡਤਾਊ-ਸ਼ਾਸਤਰੀਆਂ' ਦਾ ਉਦੇਸ਼ ਅਰਸਤੂ ਦੇ ਪ੍ਰਾਕ੍ਰਿਤਕ ਫਲਸਫੇ ਦਾ ਤੇ ਈਸਾਈ ਮੱਤ ਦਾ ਸੁਮੇਲ ਕਰਨਾ ਸੀ। 12ਵੀਂ ਸਦੀ 'ਚ ਸਪੇਨੀ ਅਰਬੀ ਵਿਦਵਾਨ 'ਐਵਰੋਜ' ਨੇ 'ਦੋਹਰੇ ਸੱਚ' ਦੇ ਸਿਧਾਂਤ ਦੀ ਵਕਾਲਤ ਕੀਤੀ ਸੀ ਜਿਸ ਦਾ ਸਾਰ-ਤੱਤ ਇਹ ਸੀ ਕਿ ਭਾਵੇਂ ਸਚਾਈ ਨੂੰ ਦਰਸ਼ਨ-ਸ਼ਾਸਤਰ ਤੇ ਧਰਮ-ਸ਼ਾਸਤਰ ਰਾਹੀਂ ਅਨੁਭਵ ਕੀਤਾ ਜਾ ਸਕਦਾ ਹੈ(ਗੀਤਾ ਦਾ ਰੂਪ) ਪ੍ਰੰਤੂ ਇਸ ਦੀ ਪੂਰਨਤਾ ਕੇਵਲ ਦਰਸ਼ਨ-ਸ਼ਾਸਤਰ ਰਾਹੀਂ ਹੀ ਸੰਭਵ ਹੈ। ਈਸਾਈ ਵਿਦਵਾਨਾਂ ਲਈ ਇਹ ਵਰਜਿਤ ਸੀ।

ਪੰਡਤਾਊ-ਦਰਸ਼ਨ ਸ਼ਾਸਤਰ ਬਾਈਬਲ ਦਾ ਅਰਸਤੂ ਦੇ ਤਰਕ ਨਾਲ ਸੁਮੇਲ ਕਰਨ ਦਾ ਯਤਨ ਕਰਦਾ ਸੀ ਕਿ ਤਰਕ ਧਰਮ ਦੇ ਅਧੀਨ ਹੈ। ਸੇਂਟ ਐਨਸਲੇਮ ਵਰਗੇ ਪੰਡਤਾਊ ਦਰਸ਼ਨ ਸ਼ਾਸਤਰੀਆਂ ਅਨੁਸਾਰ ਤਰਕ ਹਮੇਸ਼ਾ ਦੈਵੀ ਸਿਧਾਂਤ (ਰੱਬੀ ਬਾਣੀ) ਤੋਂ ਹੇਠਾਂ ਸੀ।

ਰਾਬਰਟ ਗਰੌਸਟੈਸਟੇ (1169-1235 ਈ:) ਇਕ ਅੰਗ੍ਰੇਜ਼ ਲਾਟ ਪਾਦਰੀ ਸੀ ਜਿਸ ਦੀਆਂ ਲਿਖਤਾਂ ਅੰਦਰ ਅਰਸਤੂ ਦੀਆਂ ਕਿਰਤਾਂ ਤੇ ਬਾਈਬਲ ਦੀਆਂ ਟਿੱਪਣੀਆਂ ਸ਼ਾਮਲ ਸਨ। ਉਸ ਨੇ ਇਹ ਵਿਚਾਰ ਪੇਸ਼ ਕੀਤਾ ਕਿ ਯੂਨਾਨੀਆਂ ਦੀਆਂ ਸਿੱਖਿਆਵਾਂ ਨੂੰ ਅਮਲਾਂ ਰਾਹੀਂ ਪਰਖਣ ਦੀ ਜ਼ਰੂਰਤ ਹੈ। ਗਰੌਸਟੈਸਟੇ ਨੂੰ ਆਧੁਨਿਕ ਵਿਗਿਆਨ ਦੇ ਪ੍ਰਯੋਗਵਾਦੀ ਸਿਧਾਂਤ ਦਾ ਮੋਢੀ ਮੰਨਿਆ ਜਾ ਸਕਦਾ ਹੈ ਜਿਹੜਾ ਸਿਧਾਂਤ ਪ੍ਰਯੋਗੀਕਰਨ ਉਪਰ ਜ਼ੋਰ ਦਿੰਦਾ ਹੈ।

ਗਰੌਸਟੈਸਟੇ ਦਾ ਸ਼ਗਿਰਦ ਰੋਗਰ ਬੇਕਨ (1214-1292) ਇਕ ਮਹਾਂ ਗਿਆਨੀ ਵਿਦਵਾਨ ਸੀ ਜਿਹੜਾ ਪੱਕਾ ਵਿਗਿਆਨਕ ਝੁਕਾਅ ਰੱਖਣ ਵਾਲਾ ਸੀ। ਉਸ ਨੇ ਬਾਰੂਦ, ਮੋਟਰ ਕਿਸ਼ਤੀ, ਉਡਣ-ਮਸ਼ੀਨਾਂ, ਯੰਤਰਿਕ ਕਾਰਾਂ, ਅਵਤਲ ਦਰਪਣ ਦੇ ਵਡਦਰਸ਼ੀ ਲੱਛਣਾਂ ਵਰਗੀਆਂ ਕਾਢਾਂ ਨੂੰ ਅਗਾਊਂ ਹੀ ਜਾਣ ਲਿਆ ਸੀ। ਆਪਣੇ ਮਿੱਤਰ ਪੋਪ ਕਲੀਮੈਂਟ ਚੌਥੇ ਦੇ ਸੱਦੇ 'ਤੇ ਬੇਕਨ ਨੇ ਗਿਆਨ ਦੀਆਂ ਸਭਨਾਂ ਸ਼ਾਖਾਵਾਂ ਦਾ ਸਾਰ ਆਪਣੀ ਇਕ ਲਿਖਤ 'ਚ ਲਿਖਿਆ। ਚਰਚ-ਸੰਸਥਾ ਅਧਿਕਾਰੀ ਬੇਕਨ ਦੀਆਂ ਲਿਖਤਾਂ ਵਿਚਲੀ ਤਰਕਸ਼ੀਲਤਾ ਨੂੰ ਬਰਦਾਸ਼ਤ ਨਾ ਕਰ ਸਕੇ। ਪੋਪ ਦਾ ਮਿੱਤਰ ਹੋਣ ਦੇ ਬਾਵਜੂਦ ਤੇ ਖੁਦ ਇਕ ਫਰਾਂਸੀਸੀ ਈਸਾਈ ਸੰਤ ਹੋਣ ਦੇ ਬਾਵਜੂਦ, ਬੇਕਨ ਨੂੰ ਕੁਝ ਵਿਸ਼ੇਸ਼ 'ਅਨੋਖੀਆਂ ਗੱਲਾਂ' ਕਾਰਨ ਭਾਵ ਉਸ ਦੀਆਂ ਲਿਖਤਾਂ ਅੰਦਰਲੇ ਕੁਫਰ (ਨਾਸਤਿਕਤਾ) ਕਾਰਨ ਜੇਲ੍ਹ 'ਚ ਸੁੱਟ ਦਿੱਤਾ ਗਿਆ ਤੇ ਉਸ ਨੂੰ 1292 ਈ: ਤੱਕ ਰਿਹਾਅ ਨਾ ਕੀਤਾ ਗਿਆ।

ਪੰਡਤਾਊ ਦਰਸ਼ਨ-ਸ਼ਾਸਤਰੀਆਂ ਵਿਚੋਂ ਸਭ ਤੋਂ ਵੱਧ ਪ੍ਰਭਾਵਸ਼ਾਲੀ ਸੇਂਟ ਥਾਮਸ ਏਕਨਜ਼ (1226-1274) ਸੀ। ਉਹ ਇਹ ਪ੍ਰਚਾਰਦਾ ਸੀ ਕਿ ਤਰਕ ਤੇ ਧਰਮ ਇਕ ਦੂਸਰੇ ਦੇ ਪੂਰਕ ਹਨ। ਕਾਫਰਾਂ 'ਦੇ ਦੋਸ਼ਾਂ ਵਿਰੁੱਧ' ਨਾਮੀ ਆਪਣੀਆਂ ਲਿਖਤਾਂ ਰਾਹੀਂ ਉਸ ਨੇ ਅਰਸਤੂ ਦੇ ਦਰਸ਼ਨ ਸ਼ਾਸਤਰ ਦਾ ਈਸਾਈ ਮੱਤ ਨਾਲ ਸੰਯੋਗ ਕਰਨ ਦਾ ਯਤਨ ਕੀਤਾ ਸੀ। ਯੂਨੀਵਰਸਿਟੀਆਂ 8ਵੀਂ ਸਦੀ ਤਕ ਵੀ ਸੇਂਟ ਏਕਨਜ਼ ਦਾ ਸੰਸਾਰ-ਦ੍ਰਿਸ਼ਟੀਕੋਣ ਪੜ੍ਹਾਉਂਦੀਆਂ ਰਹੀਆਂ ਹਨ। 1879 'ਚ ਜਦ ਆਧੁਨਿਕ ਵਿਗਿਆਨ ਦੀ ਨੀਂਹ ਪਹਿਲਾਂ ਹੀ ਰੱਖੀ ਜਾ ਚੁੱਕੀ ਸੀ ਤੇ ਉਹ ਅੱਗੇ ਵੱਲ ਪੁਲਾਂਘਾਂ ਪੁੱਟ ਰਿਹਾ ਸੀ ਤਾਂ ਪੋਪ ਤੇਰਵੇਂ ਨੇ ਸੇਂਟ ਏਕਨਜ਼ ਦੀਆਂ ਲਿਖਤਾਂ ਦਾ ਆਧੁਨਿਕ ਸੰਸਕਰਣ ਜਾਰੀ ਕੀਤਾ ਜਿਹੜਾ ਈਸਾਈ-ਧਰਮ-ਸ਼ਾਸਤਰ ਦਾ ਆਧਾਰ ਮੰਨਿਆ ਜਾਣ ਲੱਗਿਆ।

ਇਹ ਸਪਸ਼ਟ ਹੈ ਕਿ ਅਜਿਹੇ ਕੱਟੜ ਬੌਧਿਕ ਵਾਤਾਵਰਣ ਅੰਦਰ, ਵਿਗਿਆਨਕ ਵਿਚਾਰਧਾਰਾ ਦੇ ਪ੍ਰਫੁੱਲਤ ਹੋਣ ਲਈ ਕੋਈ ਗੁੰਜਾਇਸ਼ ਨਹੀਂ ਸੀ। ਗਣਿਤ ਅੰਦਰ ਮੱਧ-ਯੁਗੀ ਯੋਗਦਾਨ ਸੀਮਤ ਹੀ ਸੀ। ਅਰਬੀ-ਭਾਰਤੀ ਅੰਕ-ਪ੍ਣਾਲੀ ਤੇ ਬੀਜ-ਗਣਿਤ ਈਸਾਈਅਤ ਅੰਦਰ ਆਰੰਭ ਕੀਤੀ ਗਈ। ਇਸ ਦਾ ਸਿਹਰਾ ਫਿਬੋਨੇਕੀ (1202) ਨੂੰ ਜਾਂਦਾ ਹੈ। ਜਾਰਡਨਜ਼ (1237) ਨੇ ਲੀਵਰ ਦਾ ਸਿਧਾਂਤ ਵਿਕਸਤ ਕੀਤਾ। ਜੀਰਾਡ (1175) ਨੇ ਟਾਲਮੀ ਦੀ ਖਗੋਲ-ਵਿਗਿਆਨੀ ਲਿਖਤ ਦਾ ਅਨੁਵਾਦ ਕੀਤਾ ਜਿਹੜੀ ਬੁਨਿਆਦੀ ਤੌਰ 'ਤੇ ਗਲਤ ਸੀ ਪ੍ਰੰਤੂ ਚਰਚ ਅੰਦਰ ਅਸਰ-ਅੰਦਾਜ਼ ਸੀ। ਖਗੋਲ ਵਿਗਿਆਨ ਅੰਦਰ ਵਿਕਾਸ ਕੇਵਲ ਕੈਲੰਡਰਾਂ ਦੇ ਸੁਧਾਰ ਵੱਲ ਹੀ ਸੀ। ਇਸਲਾਮੀ ਖਗੋਲ-ਵਿਗਿਆਨ ਦੀ ਸਰਦਾਰੀ ਪੁਨਰਜਾਗ੍ਰਿਤੀ ਦੌਰ ਤੱਕ ਸਾਰੇ ਮੱਧ-ਯੁਗੀ ਦੌਰ ਅੰਦਰ ਬਣੀ ਰਹੀ। ਭਾਵੇਂ ਖਗੋਲ ਵਿਗਿਆਨ ਅੰਦਰ ਕੋਈ ਬੁਨਿਆਦੀ ਪ੍ਰਗਤੀ ਨਾ ਹੋਈ ਪ੍ਰੰਤੂ ਕੁਝ ਨਵੇਂ ਯੰਤਰ ਬਣਾਏ ਗਏ ਜਿਨ੍ਹਾਂ ਨੇ ਜਹਾਜ਼ਰਾਨੀ 'ਚ ਸੁਧਾਰ ਕੀਤਾ। ਭਾਵੇਂ ਪੇਸ਼ਾਵਰ ਖਗੋਲ ਵਿਗਿਆਨੀਆਂ ਦੇ ਮਨਾਂ 'ਚ ਚਰਚ ਪ੍ਰਤੀ

ਬੇਹੱਦ ਸ਼ਰਧਾ ਸੀ ਫਿਰ ਵੀ ਕਝ ਕੁ ਨੇ ਜਿਨ੍ਹਾਂ ਵਿਚੋਂ ਸਭ ਤੋਂ ਉਭਰਵਾਂ ਕਿਊਸਾ ਦਾ ਨਿਕੋਲਸ ਸੀ, ਇਹ ਕਹਿਣ ਦੀ ਜੁਰਅਤ ਕੀਤੀ ਕਿ ਧਰਤੀ ਸਥਿਰ ਨਹੀਂ ਹੈ ਸਗੋਂ ਘੁੰਮਦੀ ਹੈ। ਪ੍ਰੰਤੂ ਖਗੋਲ ਵਿਗਿਆਨ ਅੰਦਰ ਕ੍ਰਾਂਤੀ ਆਉਣ ਲਈ ਅਜੇ ਸੌ ਸਾਲ ਹੋਰ ਲੱਗਣੇ ਸਨ।

ਮੱਧ-ਯੁਗੀ ਦੌਰ ਅੰਦਰ ਖਗੋਲ-ਵਿਗਿਆਨ ਤੇ ਗਣਿਤ ਤੋਂ ਪਾਸੇ ਜਾ ਕੇ ਵਿਗਿਆਨਕ ਵਿਚਾਰਧਾਰਾ ਦੀ ਪ੍ਰਗਤੀ ਹੋਰ ਵੀ ਘੱਟ ਸੀ। ਸੇਂਟ ਅਲਬਰਟ ਨੇ ਖਣਿਜਾਂ ਤੇ ਪ੍ਰਾਕ੍ਰਿਤਕ ਇਤਿਹਾਸ ਬਾਰੇ ਟਿੱਪਣੀਆਂ ਲਿਖੀਆਂ ਸਨ। ਰਾਜਾ ਫਰੈਡਰਿਕ ਦੂਜੇ ਨੇ ਸ਼ਿਕਾਰੀ ਪੰਛੀਆਂ ਬਾਰੇ ਵਰਨਣ ਕੀਤਾ। ਤੀਰਥ ਯਾਤਰੀ ਪੀਟਰ ਨੇ ਚੁੰਬਕਤਾ ਉਪਰ ਕੁਝ ਤਜਰਬੇ ਕੀਤੇ। ਇਹ ਖੇਤਰ ਜਾਂਚ ਦਾ ਇਕ ਗੰਭੀਰ ਖੇਤ ਸੀ ਕਿਉਂਕਿ ਇਸ ਦਾ ਸਬੰਧ ਆਕਰਸ਼ਣ ਸ਼ਕਤੀਆਂ ਦੀ ਜਾਣਕਾਰੀ ਨਾਂਲ ਅਤੇ ਦੂਰੀ ਤੋਂ ਬਲ ਕਿਰਿਆ ਦੇ ਸੰਕਲਪ ਨਾਲ ਸੀ। ਚੁੰਬਕਤਾ ਸਮਝਣ ਪੱਖੋਂ ਇਕ ਮੁਸ਼ਕਲ ਖੇਤਰ ਸੀ ਤੇ ਇਸ ਦਾ ਪੂਰਾ ਬੋਧ ਪ੍ਰਾਪਤ ਕਰਨ ਲਈ 19ਵੀਂ ਸਦੀ ਅੰਦਰ ਰਾਬਰਟ ਮੈਕਸਵੈਲ ਦੀ ਸਮੀਕਰਣ ਨੂੰ ਤੇ ਕਲਨ ਦੀ ਖੋਜ ਨੂੰ ਉਡੀਕਣਾ ਪੈਣਾ ਸੀ। ਡਾਇਟਰਿਕ ਨੇ ਇਸਲਾਮੀ ਵਿਗਿਆਨੀਆਂ ਦੇ ਦ੍ਰਿਸ਼ਟੀ ਵਿਗਿਆਨ ਨੂੰ ਸੋਧਿਆ। ਵਿਟਲੋ ਨੇ ਸਤਰੰਗੀ ਪੀਂਘ (ਇੰਦਰਧਨੁਸ਼) ਦੀ ਵਿਆਖਿਆ ਕੀਤੀ ਜਿਸ ਨੂੰ ਕੇਵਲ ਨਿਊਟਨ ਨੇ ਕਈ ਸੌ ਸਾਲ ਬਾਅਦ ਜਾ ਕੇ ਸੋਧਿਆ। ਫਿਰ ਵੀ ਇਸ ਸਾਰੇ ਕੁਝ ਨੇ ਵਿਗਿਆਨ ਅੰਦਰ ਕਿਸੇ ਕਿਸਮ ਦੀ ਤਰਕਸ਼ੀਲ ਲਹਿਰ ਪੈਦਾ ਨਾ ਕੀਤੀ। ਇਸ ਵਿਚੋਂ ਬਹੁਤੇ ਕੁਝ ਨੂੰ ਮਿਸਾਲ ਦੇ ਤੌਰ 'ਤੇ ਦ੍ਰਿਸ਼ਟੀ-ਵਿਗਿਆਨ ਦੀਆਂ ਲਿਖਤਾਂ ਨੂੰ ਧਰਮ-ਗ੍ਰੰਥਾਂ ਦੀਆਂ ਸਿਖਿਆਵਾਂ ਦੀ ਪੁਸ਼ਟੀ ਲਈ ਹੀ ਵਰਤਿਆ ਗਿਆ।

## ਮੱਧ-ਯੁਗ ਤਕਨੀਕਾਂ

ਮੱਧ-ਯੁਗੀ ਦੌਰ ਪਾਵੇਂ ਤਰਕਸ਼ੀਲ ਵਿਗਿਆਨਕ ਵਿਚਾਰਾਂ ਦੀ ਪ੍ਰਗਤੀ ਦੇ ਨਜ਼ਰੀਏ ਪੱਖੋਂ ਤਾਂ ਬਾਂਝ ਹੀ ਰਿਹਾ ਪ੍ਰੰਤੂ ਫਿਰ ਵੀ ਇਹ ਦੌਰ ਮਹਾਨ ਤਕਨਾਲੋਜੀ-ਕਾਰਜਸ਼ੀਲਤਾ ਦਾ ਦੌਰ ਸੀ। ਕੁਝ ਕਾਢਾਂ ਨੇ ਉਸ ਸਮੇਂ ਦੇ ਸਮਾਜ ਦੀ ਰਾਜਨੀਤਕ ਤੇ ਆਰਥਿਕ ਪ੍ਰਣਾਲੀ ਉਪਰ ਡੂੰਘਾ ਪ੍ਰਭਾਵ ਪਾਇਆ। ਮਿਸਾਲ ਦੇ ਤੌਰ 'ਤੇ ਘੋੜੇ ਦੀ ਖੁਰੀ ਤੇ ਘੋੜੇ ਦੀ ਕਾਠੀ ਦੀ ਕਾਢ ਨੇ ਘੋੜ-ਸ਼ਕਤੀ ਦੀ ਵਧੇਰੇ ਕੁਸ਼ਲ ਵਰਤੋਂ ਸੰਭਵ ਬਣਾਈ। ਇਸ ਨੇ ਪੇਂਡੂ ਆਰਥਿਕਤਾ ਅੰਦਰ ਵੱਡੇ ਪਰਿਵਰਤਨ ਲਿਆਂਦੇ। ਇਸੇ ਤਰ੍ਹਾਂ ਪਣ-ਚੱਕੀਆਂ ਦਾ ਜਿਹੜੀਆਂ ਸਦੀਆਂ ਤੋਂ ਹੋਂਦ 'ਚ ਸਨ, ਗੇਅਰਾਂ ਤੇ ਦੰਦਿਆਂ ਵਰਗੀਆਂ ਯੰਤਰਿਕ ਜੁਗਤਾਂ ਰਾਹੀਂ ਢੇਰ ਸਾਰਾ ਸੁਧਾਰ ਕੀਤਾ ਗਿਆ। ਪਣ-ਚੱਕੀਆਂ ਦੇ ਪ੍ਰਫੁੱਲਨ ਨਾਲ ਪਣ-ਚੱਕੀ ਕਾਰੀਗਰਾਂ ਦੇ ਕਿੱਤੇ ਦਾ ਪਸਾਰ ਹੋਇਆ ਜਿਨ੍ਹਾਂ ਦਾ ਕੰਮ ਇਨ੍ਹਾਂ ਚੱਕੀਆਂ ਦੀ ਮੁਰੰਮਤ ਤੇ ਸੰਭਾਲ ਕਰਨਾ ਹੁੰਦਾ ਸੀ।

14ਵੀਂ ਸਦੀ ਅੰਦਰ ਪਣ-ਚੱਕੀਆਂ ਦੇ ਕੰਮ ਅੰਦਰ ਹਾਸਲ ਕੀਤੀ ਮੁਹਾਰਤ ਕੰਧ-ਘੜੀ ਦੀ ਕਾਢ ਕੱਢਣ ਤੱਕ ਜਾ ਉਪੜੀ। ਮਲਾਹਾਂ ਦੀ ਸੂਈ ਦੀ ਕਾਢ ਦੀ ਵਰਤੋਂ ਜਹਾਜ਼ਰਾਨੀ ਅੰਦਰ ਕੀਤੀ ਜਾਣ ਲੱਗੀ ਜਿਸ ਨੇ ਸੰਸਾਰ ਦੇ ਦੂਰ-ਦੁਰੇਡੇ ਖੇਤਰਾਂ ਦੀ ਖੋਜ 'ਚਅ ਢੇਰ ਮੱਦਦ ਕੀਤੀ। ਮੱਧ-ਯੁਗੀ ਇਮਾਰਤਸਾਜ਼ੀ ਦੀ ਸ਼ਾਨ ਤੇ ਠਾਠ ਨੁਕੀਲੇ ਅੰਗਰੇਜ਼ੀ ਗਿਰਜਾਘਰਾਂ ਦੀ ਬਣਤਰ 'ਚ ਜ਼ਾਹਰ ਹੋਈ ਜਿਨ੍ਹਾਂ ਵਿਚੋਂ ਕਈ ਅੱਜ ਤਕ ਵੀ ਖੜ੍ਹੇ ਹਨ।

ਬਾਰੂਦ ਦੀ ਖੋਜ ਤਾਂ ਪਹਿਲਾਂ ਹੋ ਗਈ ਸੀ ਪ੍ਰੰਤੂ ਇਸ ਦੀ ਵਰਤੋਂ ਮੱਧ-ਯੁਗੀ ਯੂਰਪ ਅੰਦਰ ਹੀ ਵਧੀ-ਫੁੱਲੀ। ਤੋਪ ਨਾਲ ਮਿਲ ਕੇ ਬਾਰੂਦ, ਮੁਲਕਾਂ ਦੀ ਰਾਜਨੀਤੀ ਤੇ ਆਰਥਿਕਤਾ ਲਈ ਸਹਿਗਾਮੀ ਸਿੱਟਿਆਂ ਸਮੇਤ ਜੰਗ ਦਾ ਇਕ ਹਥਿਆਰ ਬਣ ਗਿਆ ਸੀ। ਭਾਵੇਂ ਬਾਰੂਦ ਦੇ ਰਾਜਨੀਤਿਕ ਤੇ ਆਰਥਿਕ ਪਰਿਣਾਮ ਮਹੱਤਵਪੂਰਨ ਸਨ ਪ੍ਰੰਤੂ ਇਸ ਨੇ ਵਿਗਿਆਨ ਨੂੰ ਵੀ ਬੇਹੱਦ ਪ੍ਰਭਾਵਿਤ ਕੀਤਾ। ਮੌਜੂਦਾ ਵਿਗਿਆਨਕ ਜਾਣਕਾਰੀ ਬਾਰੂਦ ਦੇ ਧਮਾਕੇ ਦੀ ਜਾਂ ਤੋਪ ਦੇ ਗੋਲੇ ਦੀ ਉਡਾਣ-ਗਤੀ ਦੀ ਵਿਆਖਿਆ ਕਰਨ 'ਚ ਬਿਲਕੁਲ ਅਸਮਰਥ ਸੀ। ਰਸਾਇਣ ਵਿਗਿਆਨ ਤੇ ਭੌਤਿਕ ਵਿਗਿਆਨ ਦੀ ਨਵੀਂ ਵਿਚਾਰਧਾਰਾ ਨੇ ਰਸਾਇਣਿਕ ਧਮਾਕੇ ਤੇ ਅਗਨੀ ਗੋਲੇ ਦੇ ਗਤੀ ਵਿਗਿਆਨ ਦੀ ਵਿਆਖਿਆ ਕਰਨੀ ਸੀ। ਆਉਣ ਵਾਲੇ ਬਾਅਦ ਦੇ ਵਿਗਿਆਨੀਆਂ ਨੇ ਅਜਿਹੇ ਕਈ ਭੇਦ ਖੋਲ੍ਹਣੇ ਸਨ ਅਤੇ ਅਜੋਕੇ ਵਿਗਿਆਨ ਦੀ ਨੀਂਹ ਰੱਖਣ 'ਚ ਸਹਾਈ ਹੋਣਾ ਸੀ।

15ਵੀਂ ਸਦੀ ਦੇ ਅੱਧ 'ਚ ਯੂਰਪ ਅੰਦਰ ਚਲਣਸ਼ੀਲ ਧਾਤੂ ਛਾਪੇਖਾਨੇ ਚਾਲੂ ਹੋਏ। ਇਹ ਸ਼ਾਇਦ ਇਕੋ ਇਕ ਸਭ ਤੋਂ ਅਹਿਮ ਤਕਨੀਕ ਸੀ ਜਿਸ ਨੇ ਨਾ ਸਿਰਫ ਯੂਰਪ 'ਚ ਸਗੋਂ ਇਸ ਦੀਆਂ ਹੱਦਾਂ ਤੋਂ ਬਾਹਰ ਵੀ ਇਕ ਵਿਆਪਕ ਪ੍ਰਭਾਵ ਪਾਇਆ। 16ਵੀਂ ਸਦੀ ਅੰਦਰ ਛਪਾਈ ਨੇ ਗਿਆਨ ਦੀਆਂ ਹੋਰ ਸ਼ਾਖਾਵਾਂ ਅੰਦਰ ਵੀ ਕ੍ਰਾਂਤੀ ਲਈ ਰਾਹ ਸੁਖਾਲਾ ਕਰਨਾ ਸੀ। ਛਪਾਈ ਤਕਨੀਕਾਂ (ਵਿਧੀਆਂ) ਦੀ ਆਮਦ ਦੀ ਤੁਨਾ ਸ਼ਾਇਦ ਅਜੋਕੇ ਦੌਰ ਦੇ ਇੰਟਰਨੈੱਟ ਨਾਲ ਕੀਤੀ ਜਾ ਸਕਦੀ ਹੈ। ਛਪਾਈ ਦੇ ਆਰੰਭ ਨੇ ਵਿਚਾਰਾਂ ਦੇ ਵਧੇਰੇ ਤੇਜ਼ ਪਸਾਰ 'ਚ ਭੂਮਿਕਾ ਨਿਭਾਈ। ਸਸਤੀਆਂ ਛਪੀਆਂ ਪੁਸਤਕਾਂ ਨੇ ਪੜ੍ਹਨ ਦਾ ਸੁਭਾਅ ਪਾਇਆ ਤੇ ਜਿਗਿਆਸਾ ਅਤੇ ਸੰਦੇਹ ਮਨੋਬਿਰਤੀ ਨੂੰ ਉਭਾਰਿਆ।

ਨਵੀਆਂ ਕਾਢਾਂ ਦੀ ਛਬ ਤੇ ਵਰਤੋਂ ਯੋਗਤਾ ਹੋਣ ਦੇ ਬਾਵਜੂਦ ਇਨ੍ਹਾਂ ਨਾਲ ਵਿਗਿਆਨਕ ਅਮਲ ਦਾ ਕੋਈ ਸਹੀ ਵਿਕਾਸ ਨਾ ਹੋਇਆ ਜਿਹੜਾ ਅਮਲ ਧਰਮ-ਸ਼ਾਸਤਰ ਦੇ ਅਧੀਨ ਹੀ ਰਿਹਾ। ਨਵੀਆਂ ਕਾਢਾਂ ਦੀ ਤਹਿ ਹੇਠ ਕੰਮ ਕਰਦੀ ਪ੍ਰਕ੍ਰਿਆ ਦੀ ਤਾਰਕਿਕ ਵਿਆਿਖਿਆ ਪੇਸ਼ ਕਰਨ ਲਈ ਵਿਗਿਆਨ ਨੂੰ ਕਦੇ ਵੀ ਨਾ ਕਿਹਾ ਗਿਆ। ਮੱਧ-ਯੁਗੀ ਸ਼ਿਲਪਕਾਰ ਤੇ ਮਿਸਤਰੀ ਵੱਧ ਤੋਂ ਵੱਧ ਅਹਿਮ ਅਮਲੀ-ਵਿਗਿਆਨੀ ਮੰਨੇ ਜਾ ਸਕਦੇ ਹਨ। ਅਸਲੀ ਵਿਗਿਆਨ ਨੇ ਤਾਂ ਬਾਅਦ 'ਚ ਉਗਮਣਾ ਸੀ।

ਮੱਧ-ਯੁਗੀ ਪ੍ਰਬੰਧ ਭਾਵੇਂ ਕਿੰਨਾ ਵੀ ਕੱਟੜ ਰਿਹਾ ਸੀ, ਫਿਰ ਵੀ ਉਸ ਨੇ ਦੇਰ-ਸਵੇਰ ਨਵੇਂ ਪ੍ਰਬੰਧ ਲਈ ਰਾਹ ਛੱਡਣਾ ਹੀ ਸੀ ਜਿਸ ਦੇ ਬੀਜ ਮੱਧ-ਯੁਗੀ ਦੌਰ ਅੰਦਰ ਹੀ ਬੀਜੇ ਜਾ ਚੁੱਕੇ ਸਨ। ਭਾਵੇਂ ਮੱਧ-ਯੁਗੀ ਵਿਚਾਰਧਾਰਾ ਆਮ ਕਰਕੇ ਕੱਟੜ ਤੇ ਬਾਂਝ ਹੀ ਰਹੀ, ਫਿਰ ਵੀ ਨਵੀਆਂ ਤਕਨੀਕਾਂ ਨੇ ਸਮਾਜ ਦੀ ਰਾਜਨੀਤਕ ਤੇ ਆਰਥਿਕ ਪ੍ਰਣਾਲੀ ਨੂੰ ਪ੍ਰਭਾਵਿਤ ਕੀਤਾ। ਛੇਤੀ ਹੀ ਜਾਗੀਰੂ ਆਰਥਿਕਤਾ, ਸਰਮਾਏਦਾਰੀ ਆਰਥਿਕਤਾ ਲਈ ਰਾਹ ਛੱਡ ਰਹੀ ਸੀ। ਅਜੋਕੇ ਵਿਗਿਆਨ ਦਾ ਜਨਮ ਇਸ ਤਬਦੀਲੀ ਨਾਲ ਨੇੜਿਉਂ ਜੁੜਿਆ ਹੋਇਆ ਸੀ। ਮੋੜਵੇਂ ਰੂਪ 'ਚ ਵਿਗਿਆਨ ਨੇ ਸਰਮਾਏਦਾਰੀ ਦੇ ਵਿਕਾਸ 'ਚ ਸਹਾਈ ਹੋਣਾ ਸੀ।

ਅਨੁਵਾਦ: ਯਸ਼ਪਾਲ, ਖਮਾਣੋਂ



ਨੌਜਵਾਨ ਅਤੇ ਸੈਕਸ ਸਿੱਖਿਆ-1

# ਸੈਕਸ ਬਾਰੇ ਸਿੱਖਿਆ ਦੀ ਲੋੜ ਕਿਉਂ?

ਡਾ. ਸ਼ਿਆਮ ਸੁੰਦਰ ਦੀਪਤੀ

ਸੈਕਸ ਦਾ ਵਿਸ਼ਾ ਜੋ ਕਿ ਘੱਟੋ ਘੱਟ ਸਾਡੇ ਭਾਰਤੀ ਸਮਾਜ ਵਿਚ ਚਰਚਾ ਲਈ ਜਾਂ ਕਹੀਏ ਗੱਲਬਾਤ ਲਈ ਇਕ ਵਰਜਿਤ ਵਿਸ਼ਾ ਹੈ, ਅੱਜ ਇਸ ਬਾਰੇ ਖੁੱਲ੍ਹ ਕੇ ਗੱਲ ਕਰਨ ਦੀ ਜ਼ਰੂਰਤ ਮਹਿਸੂਸ ਹੋਣ ਲੱਗੀ ਹੈ। ਆਖਿਰ ਕੀ ਕਾਰਨ ਹਨ ਜਾਂ ਕੀ ਹਾਲਾਤ ਰਹੇ ਹੋਣਗੇ ਜਦੋਂ ਇਸ ਬਾਰੇ ਲੁਕੋ ਰੱਖਣ ਦੀ ਲੋੜ ਪਈ ਹੋਵੇਗੀ, ਇਸ ਬਾਰੇ ਵੱਖਰੀ ਚਰਚਾ ਕੀਤੀ ਜਾ ਸਕਦੀ ਹੈ, ਪਰ ਅੱਜ ਉਹ ਕਿਹੜੀਆਂ ਪ੍ਰਸਥਿਤੀਆਂ ਉਭਰੀਆਂ ਹਨ, ਜਦੋਂ ਸਾਨੂੰ ਇਸ ਬਾਰੇ ਗੱਲ ਕਰਨ ਦੀ ਲੋੜ ਮਹਿਸੂਸ ਹੋ ਰਹੀ ਹੈ, ਇਥੇ ਜਾਨਣ ਦੀ ਕੋਸ਼ਿਸ਼ ਕਰਾਂਗੇ।

ਅੱਜ ਸਿਹਤ, ਮਨੋਵਿਗਿਆਨ ਅਤੇ ਸਮਾਜ ਸ਼ਾਸ਼ਤਰੀ ਖੇਤਰਾਂ ਵਿਚ ਇਹ ਗੱਲ ਉੱਭਰਵੇਂ ਰੂਪ ਵਿਚ ਬਹਿਸ ਦਾ ਵਿਸ਼ਾ ਬਣ ਰਹੀ ਹੈ ਕਿ ਸੈਕਸ ਬਾਰੇ ਜਾਣਕਾਰੀ ਚੌਦਾਂ-ਪੰਦਰਾਂ ਸਾਲ (ਅੱਠਵੀਂ-ਨੌਵੀਂ ਕਲਾਸ) ਤੋਂ ਸ਼ੁਰੂ ਹੋ ਜਾਣੀ ਚਾਹੀਦੀ ਹੈ। ਜਾਂ ਇਸ ਤਰ੍ਹਾਂ ਕਹੀਏ ਕਿ ਜਦੋਂ ਬੱਚੇ ਵਿਚ (ਲੜਕਾ ਜਾਂ ਲੜਕੀ) ਸੈਕਸ ਸਬੰਧੀ ਅੰਗਾਂ ਦਾ ਵਿਕਾਸ ਸ਼ੁਰੂ ਹੁੰਦਾ ਹੈ, ਉਦੋਂ ਹੀ ਇਨ੍ਹਾਂ ਨੂੰ, ਸੈਕਸ ਸਬੰਧੀ ਅੰਗਾਂ ਬਾਰੇ, ਇਨ੍ਹਾਂ ਦੀ ਕਾਰਜ-ਪ੍ਰਣਾਲੀ ਅਤੇ ਇਨ੍ਹਾਂ ਨਾਲ ਜੁੜੀਆਂ ਬੀਮਾਰੀਆਂ ਅਤੇ ਮਾਨਸਿਕ ਅਤੇ ਸਮਾਜਿਕ ਸਮੱਸਿਆਵਾਂ ਬਾਰੇ ਜਾਣਕਾਰੀ ਦੇਣੀ ਸ਼ੁਰੂ ਕਰ ਦੇਣੀ ਚਾਹੀਦੀ ਹੈ।

ਸੈਕਸ ਮਨੁੱਖ ਦੀ ਹੀ ਨਹੀਂ, ਹਰ ਇਕ ਜੀਵ ਦੀ ਲੋੜ ਹੈ। ਇਹ ਕੁਦਰਤੀ ਵਰਤਾਰਾ ਹੈ। ਜੀਵਾਂ ਤੋਂ ਇਲਾਵਾ ਪੇੜ-ਪੌਦਿਆਂ ਵਿਚ ਵੀ, ਨਰ ਅਤੇ ਮਾਦਾ ਫੁੱਲ ਜਾਂ ਇਕੋ ਹੀ ਫੁੱਲ ਵਿਚ ਨਰ ਅਤੇ ਮਾਦਾ ਅੰਗ ਹੁੰਦੇ ਹਨ ਜੋਕਿ ਆਪਸ ਵਿਚ ਮਿਲ ਕੇ ਫਲ ਅਤੇ ਬੀਜ ਦੀ ਰਚਨਾ ਕਰਦੇ ਹਨ ਅਤੇ ਇਸ ਤਰ੍ਹਾਂ ਉਸ ਪੇੜ-ਪੌਦੇ ਜਾਂ ਜੀਵ ਦਾ ਰਚਨਾ ਸੰਸਾਰ ਅੱਗੇ ਵਧਦਾ ਹੈ। ਇਸ ਤਰ੍ਹਾਂ ਇਹ ਸੈਕਸ ਹਰ ਜਾਤੀ-ਪ੍ਰਜਾਤੀ ਲਈ ਉਸ ਦੀ ਹੋਂਦ ਕਾਇਮ ਰੱਖਣ, ਪੀੜ੍ਹੀ ਦਰ ਪੀੜ੍ਹੀ ਤੋਰਨ ਦਾ ਇਕ ਜ਼ਰੀਆ ਹੈ। ਇਹ ਇਕ ਕੇਂਦਰ ਬਿੰਦੂ ਹੈ, ਜਿਸ ਰਾਹੀਂ ਇਹ ਸੰਸਾਰ ਵਧਦਾ-ਫੁਲਦਾ ਅਤੇ ਗਤੀਸ਼ੀਲ ਹੁੰਦਾ ਹੈ।

ਸੈਕਸ ਬਾਰੇ ਸਿੱਖਿਆ ਨੂੰ ਲੈ ਕੇ, ਕਈ ਇਸ ਧਾਰਨਾ ਦੀ ਪ੍ਰੜਤਾ ਕਰਦੇ ਹਨ ਕਿ ਇਸ ਦੀ ਕੋਈ ਲੋੜ ਨਹੀਂ ਹੁੰਦੀ। ਸਾਰੇ ਖੁਦ ਸਿੱਖ ਜਾਂਦੇ ਹਨ॥ ਜਾਨਵਰਾਂ ਜਾਂ ਹੋਰ ਜੀਵਾਂ ਨੂੰ ਕੌਣ ਸਿਖਾਉਂਦਾ ਹੈ? ਭਾਵ ਕੁਦਰਤ ਸਿਖਾ ਦਿੰਦੀ ਹੈ ਆਪਣੇ ਆਪ ਜਾਂ ਕਹੀਏ ਕਿ ਕੁਦਰਤ ਨੇ ਹਰ ਇਕ ਜੀਵ ਨੂੰ ਨਜ਼ਰੀਆ ਪ੍ਰਦਾਨ ਕੀਤਾ ਹੋਇਆ ਹੈ, ਇਸ ਪ੍ਰਕ੍ਰਿਆ ਨੂੰ ਸਮਝਣ-ਕਰਨ ਲਈ। ਜੇ ਆਪਾਂ ਇਕ ਉਦਾਹਰਣ ਖੁਰਾਕ ਵਾਲੀ ਲਈਏ, ਤਾਂ ਕੀ ਸਾਰੇ ਜੀਵ ਆਪਣੇ ਆਲੇ-ਦੁਆਲੇ ਵਿਚੋਂ ਜੋ ਕੁਝ ਮਿਲਦਾ ਹੈ, ਉਹ ਖਾ ਲੈਂਦੇ ਹਨ ਤੇ ਠੀਕ ਠਾਕ ਰਹਿੰਦੇ ਹਨ। ਮਨੁੱਖ ਖੁਰਾਕ ਆਪ ਬੀਜਦਾ ਹੈ, ਫਿਰ ਖੁਰਾਕ ਵਿਚੋਂ ਚੋਣ ਕਰਦਾ ਹੈ ਤੇ ਉਸ ਨੂੰ ਆਪਣੇ ਹਿਸਾਬ ਨਾਲ ਖਾਂਦਾ ਹੈ। ਇਸ ਤਰ੍ਹਾਂ ਖੁਰਾਕ ਭਾਵੇਂ ਕੁਦਰਤ ਵਿਚ ਪੈਦਾ ਹੁੰਦੀ ਹੈ ਤੇ ਸਰੀਰ ਦੀ ਅਹਿਮ ਲੋੜ ਹੈ, ਪਰ ਇਸ ਨੂੰ ਮਨੁੱਖ ਨੇ ਇਕ ਸਮਾਜਿਕ ਰੂਪ ਦਿੱਤਾ ਹੈ। ਵੈਸੇ ਹੀ, ਸੈਕਸ ਬਾਰੇ ਕਹਿ ਸਕਦੇ ਹਾਂ ਕਿ ਸੈਕਸ ਸਰੀਰਕ ਪ੍ਰਵਿਰਤੀ ਹੈ। ਸੈਕਸ ਅੰਗਾਂ ਦੇ ਵਿਕਾਸ ਨਾਲ ਇਸ ਦੀ ਲੋੜ ਉਭਰਦੀ ਹੈ। ਪਰ ਮਨੁੱਖਾਂ ਵਿਚ ਸੈਕਸ ਦਾ ਰੂਪ ਬਾਕੀ ਜੀਵਾਂ ਨਾਲੋਂ ਵੱਖਰਾ ਹੈ ਕਿਉਂਕਿ ਇਸ ਵਿਚ ਸਮਾਜਿਕ ਅੰਸ਼ ਵੀ ਜੁੜਿਆ ਹੈ। ਇਸ ਲਈ ਇਸ ਨੂੰ ਸਮਾਜਿਕ ਸੰਦਰਭ 'ਚ ਨੇਮਾਂ ਹੇਠ ਸਮਝਣ ਤੇ ਜਾਨਣ ਦੀ ਲੋੜ ਹੈ।

ਸੈਕਸ ਦੇ ਸਮਾਜਿਕ ਰੂਪ ਬਾਰੇ, ਇਸ ਤਰ੍ਹਾਂ ਸਮਝ ਸਕਦੇ ਹਾਂ ਕਿ ਜਾਨਵਰਾਂ ਵਿਚ ਸੈਕਸ ਲਈ ਇਕ ਵਿਸ਼ੇਸ਼ ਸਮਾਂ ਹੈ ਜਾਂ ਰੁੱਤ ਹੈ, ਜਿਸ ਨੂੰ 'ਇਸਟਰਸ ਪੀਰੀਅਡ' ਕਹਿੰਦੇ ਹਨ, ਪਰ ਮਨੁੱਖਾਂ ਵਿਚ ਇਕ ਵਾਰੀ, ਲੜਕੇ ਗੱਭਰੂ ਜਾਂ ਲੜਕੀਆਂ, ਮੁਟਿਆਰਾਂ ਹੋਣ ਮਗਰੋਂ (ਸੈਕਸ ਅੰਗਾਂ ਦੇ ਪੂਰਨ ਵਿਕਾਸ ਤੋਂ ਬਾਅਦ) ਉਹ ਇਸ ਪ੍ਰਕ੍ਰਿਆ ਨੂੰ ਕਦੇ ਵੀ ਨੇਪਰੇ ਚੜ੍ਹਾ ਸਕਣ ਦੇ ਯੋਗ ਹੁੰਦੇ ਹਨ। ਭਾਵੇਂ ਕਿ ਇਸ ਨਾਲ ਜੁੜੀ ਸਮਾਜਿਕਤਾ ਦੇ ਮੱਦੇਨਜ਼ਰ, ਇਸ ਪ੍ਰਕ੍ਰਿਆ ਦਾ ਸਮਾਂ ਰਾਤ ਮਿਥਿਆ ਹੋਵੇ, ਪਰ ਇਸ ਦਾ ਸਬੰਧ ਸਰੀਰਕ ਉਬਾਲ (ਹਾਰਮੋਨਜ਼) ਨਾਲ ਉਸ ਤਰ੍ਹਾਂ ਦਾ ਨਹੀਂ ਹੈ, ਜਿਸ ਤਰ੍ਹਾਂ ਦਾ ਜਾਨਵਰਾਂ ਵਿਚ ਹੈ। ਮਨੁੱਖਾਂ ਵਿਚ, ਸੈਕਸ ਨੂੰ ਮਾਨਣ ਦਾ ਸਮਾਜਿਕ ਪ੍ਰਵਾਨਗੀ ਵਾਲਾ ਰੂਪ ਵਿਆਹ ਹੈ। ਵਿਆਹ ਦੀ ਸੰਸਥਾ ਕਦੋਂ ਅਤੇ ਕਿਵੇਂ ਹੋਂਦ ਵਿਚ ਆਈ ਅਤੇ ਇਸ ਦਾ ਵੱਖੋ ਵੱਖਰੇ ਰੂਪਾਂ ਵਿਚ ਕਿਸ ਤਰ੍ਹਾਂ, ਵਿਕਾਸ ਹੋਇਆ ਅਤੇ ਉਨ੍ਹਾਂ ਰੂਪਾਂ ਦੇ ਕੀ ਫਾਇਦੇ-ਨੁਕਸਾਨ ਸਨ, ਇਹ ਇਕ ਆਪਣੇ ਆਪ ਵਿਚ ਵੱਖਰਾ ਵਿਸ਼ਾ ਹੈ, ਪਰ ਵਿਆਹ ਦਾ ਕੇਂਦਰੀ ਨੁਕਤਾ ਮਰਦ-ਔਰਤ ਨੂੰ ਉਸ ਸਮਾਜ ਵੱਲੋਂ ਸੈਕਸ ਸਬੰਧ ਕਾਇਮ ਰੱਖਣ/ਕਰਨ ਦੀ ਪ੍ਰਵਾਨਗੀ ਦੇਣਾ ਹੈ। ਇਸ ਸਮਾਜਿਕ ਰੂਪ ਵਿਚ, ਔਰਤ-ਮਰਦ ਜੋ ਪਤੀ-ਪਤਨੀ ਬਣ ਜਾਂਦੇ ਹਨ, ਨੂੰ ਪਰਿਵਾਰ ਨੂੰ ਅੱਗੇ ਤੋਰਨ ਦਾ ਕਾਰਜ ਸੰਭਾਲਣਾ ਹੁੰਦਾ ਹੈ। ਇਕ ਜ਼ਿੰਮੇਵਾਰੀ ਨਾਲ ਮਾਂ-ਪਿਓ ਦੀ ਭੂਮਿਕਾ ਵੀ ਨਿਭਾਉਣੀ ਹੁੰਦੀ ਹੈ। ਵਿਆਹ ਸਿਰਫ ਵਿਅਕਤੀ ਦੀ ਸੈਕਸ ਲੋੜ ਨੂੰ ਹੀ ਪੂਰਾ ਨਹੀਂ ਕਰਦਾ, ਉਹ ਵਿਅਕਤੀ ਉਪਰ ਇਕ ਨਰੋਏ ਪਰਿਵਾਰ ਅਤੇ ਸਮਾਜ ਦੀ ਉਸਾਰੀ ਦੀ ਵੀ ਜ਼ਿੰਮੇਵਾਰੀ ਪਾਉਂਦਾ ਹੈ, ਕਿਉਂਕਿ ਮਨੁੱਖੀ ਸਮਾਜ ਇਸ ਪਹਿਲੂ ਤੋਂ ਵੀ ਜਾਨਵਰਾਂ ਨਾਲੋਂ ਵੱਖਰਾ ਹੈ। ਇੱਥੇ ਪਰਿਵਾਰ ਅਤੇ ਬੱਚਿਆਂ ਦਾ ਪਾਲਣ ਪੋਸ਼ਣ ਵੀ ਜੁੜਿਆ ਹੈ। ਪਰਿਵਾਰ ਦੀ ਬਣਤਰ ਦਾ ਆਧਾਰ ਭਾਵੇਂ ਸੈਕਸ ਹੈ। ਇਸ ਲਈ ਮਨੁੱਖੀ ਸੈਕਸ ਪ੍ਰਕ੍ਰਿਆ ਸਰੀਰਕ, ਮਾਨਸਿਕ ਅਤੇ ਸਮਾਜਿਕ ਵਰਤਾਰਾ ਹੈ। ਭਾਵੇਂ ਕਿ ਸਮਾਜ ਵਿਚ ਸੈਕਸ ਦੇ ਸਮਾਜਿਕ ਤੋਂ ਇਲਾਵਾ ਗੈਰ-ਸਮਾਜਿਕ ਅਤੇ ਅਪ੍ਰਵਾਣਿਤ ਰੂਪ ਵੀ ਮਿਲਦੇ ਹਨ।

ਸਮਾਜ ਦਾ ਦੂਸਰਾ ਨਾਂ ਨੇਮ ਹੈ। ਸਮਾਜ ਉਹ ਸੰਸਥਾ ਹੈ, ਜਿਥੇ ਵਿਅਕਤੀ ਨਿਯਮਾਂ ਹੇਠ, ਰਹਿੰਦਾ ਹੈ। ਵੈਸੇ ਤਾਂ ਸਰੀਰ ਦੇ ਆਪਣੇ ਅੰਦਰੂਨੀ ਕੁਦਰਤੀ ਨਿਯਮ ਵੀ ਹੁੰਦੇ ਹਨ। ਉਸ ਦੇ ਤਹਿਤ ਹੀ ਵਿਅਕਤੀ ਕਾਰਜਸ਼ੀਲ ਹੁੰਦਾ ਹੈ। ਭੁੱਖ ਲੱਗਣਾ, ਸੌਣਾ, ਜਾਗਣਾ, ਡਰ, ਪਿਆਰ, ਗੁੱਸਾ ਸਭ ਕੁਝ ਸਰੀਰ ਦੀ ਪ੍ਰਕ੍ਰਿਤਕ ਜ਼ਰੂਰਤ ਵਾਂਗ,

ਉਸ ਦੇ ਅੰਦਰ ਹੈ, ਪਰ ਮਨੁੱਖ ਨੇ ਸਮਾਜ ਦੀ ਰਚਨਾ ਕਰਕੇ, ਸਮਾਜਿਕ ਨਿਯਮਾਂ ਨੂੰ ਵੀ ਆਪਣੀ ਜ਼ਿੰਦਗੀ ਵਿਚ ਇਕ ਵੱਖਰੀ ਥਾਂ ਦਿੱਤੀ ਹੈ। ਇਨ੍ਹਾਂ ਨਿਯਮਾਂ ਦਾ ਆਧਾਰ ਦੇਖਿਆ/ਲੱਭਿਆ ਜਾਵੇ ਤਾਂ ਇਸ ਪਿੱਛੇ ਇਕੋ ਭਾਵਨਾ ਹੀ ਕੰਮ ਕਰਦੀ ਹੈ ਕਿ ਮਨੁੱਖੀ ਜ਼ਿੰਦਗੀ ਨੂੰ ਹੋਰ ਵਧੀਆ, ਖੁਸ਼ਹਾਲ, ਅਗਾਂਹਵਧੂ ਕਿਵੇਂ ਬਣਾਇਆ ਜਾ ਸਕਦਾ ਹੈ। ਉਹ ਨਿਯਮ ਭਾਵੇਂ ਸੈਕਸ ਨਾਲ ਸਬੰਧਿਤ ਹੋਣ ਜਾਂ ਖੁਰਾਕ ਨਾਲ ਜਾਂ ਗੁੱਸਾ ਘੱਟ ਕਰਨ ਦੇ ਹੋਣ।

ਸਮਾਜਿਕ ਨਿਯਮਾਂ ਦਾ ਆਧਾਰ ਮਨੁੱਖੀ ਸਰੀਰ ਦੀਆਂ ਕੁਦਰਤੀ ਲੋੜਾਂ ਦੇ ਮੁਤਾਬਕ ਹੀ ਹੈ। ਮਿਲ ਕੇ ਕੰਮ ਕਰਨਾ, ਅਨਾਜ ਉਗਾਉਣਾ। ਸਮਰਥਾ ਮੁਤਾਬਕ ਕੰਮ ਕਰਨਾ, ਜ਼ਰੂਰਤ ਮੁਤਾਬਕ ਖਾਣਾ। ਉਦਾਹਰਣ ਦੇ ਤੌਰ 'ਤੇ, ਇਕ ਪਰਿਵਾਰ ਵਿਚ ਦੋ ਬੱਚੇ ਹਨ, ਤਿੰਨ ਨੌਜਵਾਨ, ਇਕ ਗਰਭਵਤੀ ਔਰਤ ਹੈ, ਦੋ ਬਜ਼ੁਰਗ ਹਨ। ਸਭ ਦੀ ਵੱਖਰੀ ਵੱਖਰੀ ਸਮਰੱਥਾ ਹੈ, ਸਭ ਦੀ ਅਲੱਗ ਅਲੱਗ ਲੋੜ। ਇਸ ਨੂੰ ਪੂਰਾ ਕਰਨ ਲਈ ਨਿਯਮ ਹਨ, ਕੰਮ ਵੰਡ ਹੈ। ਸਭ ਦੀਆਂ ਜ਼ਿੰਮੇਵਾਰੀਆਂ ਹਨ। ਇਸ ਤਰ੍ਹਾਂ ਜ਼ਿੰਦਗੀ ਨੂੰ ਬੇਹਤਰ ਬਣਾਉਣ ਦੀ ਗੱਲ ਹੈ। ਇਸ ਪ੍ਰਥਾ ਵਿਚ ਸੁਰੱਖਿਆ ਦੀ ਭਾਵਨਾ ਹੈ।

ਇਸੇ ਲੜੀ ਵਿਚ ਸੈਕਸ ਬਾਰੇ ਸਮਾਜਿਕ ਨਿਯਮਾਂ ਦੀ ਗੱਲ ਵਿਚ ਵਿਆਹ ਨੂੰ ਆਧਾਰ ਬਣਾਉਣਾ। ਇਸ ਆਧਾਰ ਪਿੱਛੇ ਧਾਰਨਾ ਰਹੀ ਹੋਵੇਗੀ ਕਿ ਲੜਕੇ-ਲੜਕੀ ਦੀ ਉਮਰ ਦਾ ਖਿਆਲ ਰੱਖਣਾ (ਕੁਜੋੜ ਸਬੰਧ ਨਾ ਹੋਣ), ਆਪਸ ਵਿਚ ਖੂਨ ਦਾ ਰਿਸ਼ਤਾ ਨਾ ਹੋਵੇ (ਕਿਸੇ ਵੇਲੇ ਦੇਖਿਆ ਗਿਆ ਹੋਵੇਗਾ ਕਿ ਇਸ ਤਰ੍ਹਾਂ ਕੁਝ ਬੀਮਾਰੀਆਂ ਫੈਲਦੀਆਂ ਹਨ ਜਾਂ ਅਗਲੀ ਪੀੜ੍ਹੀ ਬਹੁਤੀ ਵਧੀਆ ਨਹੀਂ ਹੁੰਦੀ), ਸੈਕਸ ਦੀ ਉਤੇਜਨਾ ਤਹਿਤ ਕੋਈ ਲੜਾਈ ਝਗੜਾ ਨਾ ਹੋਵੇ ਆਦਿ (ਇਕ ਹੀ ਔਰਤ ਉਪਰ ਕਈ ਮਰਦਾਂ ਦਾ ਹਮਲਾ), ਬੱਚਿਆਂ ਦਾ ਵਿਧੀਵਤ ਪਾਲਣ ਹੋਵੇ ਵਗੈਰਾ।

ਜੀਵਾਂ ਦੀ ਵਿਕਾਸ ਲੜੀ ਵਿਚ ਥਣਧਾਰੀ ਪ੍ਰਾਣੀ ਆਪਣੇ ਬੱਚਿਆਂ ਨੂੰ ਜਨਮ ਮਗਰੋਂ ਆਪਣਾ ਦੁੱਧ ਲਿਾਉਂਦੇ ਹਨ। ਉਨ੍ਹਾਂ ਵਿਚੋਂ ਵੀ ਮਨੁੱਖਾਂ ਵਿਚ ਇਹ ਸਮਾਂ ਸਭ ਤੋਂ ਲੰਮਾ ਹੈ। ਮਾਂ ਅਤੇ ਬੱਚੇ ਦਾ ਆਪਸੀ ਸਬੰਧ ਕਾਫੀ ਚਿਰ ਰਹਿੰਦਾ ਹੈ। ਉਸ ਦੌਰਾਨ ਔਰਤ ਨੂੰ ਸੁਰੱਖਿਆ ਦੀ ਲੋੜ ਹੁੰਦੀ ਹੈ ਤੇ ਉਹ ਸੈਕਸ ਤੋਂ ਸੁਰਖਰੂ ਵੀ ਰਹਿਣਾ ਚਾਹੁੰਦੀ ਹੈ। ਇਨ੍ਹਾਂ ਸਾਰੀਆਂ ਹਾਲਾਤਾਂ ਨੂੰ ਸਮਝਣ-ਪਰਖਣ ਪਿੱਛੇ ਹੀ ਕੁਝ ਕੁ ਨਿਯਮਾਂ ਨੂੰ ਹੋਂਦ ਵਿਚ ਲਿਆਂਦਾ ਗਿਆ ਹੋਵੇਗਾ।

ਇਸ ਬਾਰੇ ਇਥੇ ਇਕ ਗੱਲ ਹੋਰ ਜੋੜ ਦੇਈਏ ਕਿ ਆਮ ਤੌਰ 'ਤੇ ਵਿਆਹ ਦੀ ਉਮਰ ਉਹੀ ਹੁੰਦੀ ਰਹੀ ਹੈ (ਜ਼ਿਆਦਾਤਰ ਹਾਲਾਤਾਂ ਵਿਚ) ਜਦੋਂ ਬੱਚਿਆਂ ਦੇ ਸੈਕਸ ਅੰਗਾਂ ਵਿਚ ਪ੍ਰੋੜਤਾ ਆਉਂਦੀ ਹੈ। ਕਾਫੀ ਸਮਾਂ ਪਹਿਲਾਂ ਤਕ ਅਜਿਹਾ ਹੀ ਰਿਹਾ ਹੈ। ਅੱਜ ਵੀ ਕਾਫੀ ਥਾਵਾਂ 'ਤੇ ਲੜਕੀ ਪੰਦਰਾਂ-ਸੋਲਾਂ ਸਾਲਾਂ ਦੀ ਵਿਆਹ ਦਿੱਤੀ ਜਾਂਦੀ ਹੈ। ਜੇਕਰ ਪੜ੍ਹਾਈ ਦੀ ਗੱਲ ਜੋੜੀਏ ਤਾਂ ਅੱਠਵੀਂ ਜਾਂ ਦਸਵੀਂ ਪਾਸ ਹੋਈ ਨਹੀਂ ਤੇ ਵਿਆਹ ਕਰ ਦਿੱਤਾ ਜਾਂਦਾ ਹੈ। ਲੜਕੇ ਦੀ ਉਮਰ, ਆਮ ਤੌਰ 'ਤੇ, ਸਮਾਜਿਕ ਨਿਯਮਾਂ ਅਨੁਸਾਰ ਤਿੰਨ-ਚਾਰ ਸਾਲ ਵੱਡੀ ਹੁੰਦੀ ਹੈ। ਇੰਝ ਕਹੀਏ ਕਿ ਲੜਕੇ ਮਾਂ-ਪਿਓ ਨਾਲ ਘਰ ਦੇ ਕੰਮ ਵਿਚ ਹੀ ਹੱਥ ਵਡਾਉਂਦੇ ਤੇ ਉਹੀ ਕਿੱਤਾ ਅਪਨਾਉਂਦੇ ਤੇ ਮੁੱਛਾਂ-ਦਾੜ੍ਹੀ ਫੁੱਟਣ ਤੇ ਵਿਆਹੇ ਜਾਂਦੇ।

ਸਿਹਤ ਵਿਗਿਆਨ ਦੇ ਗਰਭ ਸਬੰਧੀ ਅਧਿਐਨਾਂ ਨੂੰ ਲੈ ਕੇ, ਇਹ ਉਮਰ ਹੁਣ ਕੁੜੀਆਂ-ਮੁੰਡਿਆਂ ਵਿਚ ਕ੍ਰਮਵਾਰ ਅਠਾਰਾਂ ਅਤੇ ਇੱਕੀ ਸਾਲ ਹੈ। ਭਾਵ ਇਹ ਕਿ ਲੜਕੀ ਪਹਿਲਾ ਗਰਭ ਉਨੀਂ-ਵੀਹ ਸਾਲ 'ਤੇ ਧਾਰਨ ਕਰੇ ਤਾਂ ਜਣੇਪੇ ਦੀਆਂ ਮੁਸ਼ਕਿਲਾਂ ਘੱਟ ਹੁੰਦੀਆਂ ਹਨ।

ਇਸ ਸਾਰੀ ਸਮਝ ਤੋਂ ਬਾਅਦ, ਆਪਾਂ ਇਸ ਗੱਲ ਤੇ ਆਉਂਦੇ ਹਾਂ ਕਿ ਅੱਜ ਸੈਕਸ ਬਾਰੇ ਸਿੱਖਿਆ ਦੀ ਜ਼ਰੂਰਤ ਕਿਉਂ ਵਧ ਗਈ ਹੈ।

ਆਪਾਂ ਵਾਰ ਵਾਰ ਜ਼ਿਕਰ ਕੀਤਾ ਹੈ ਕਿ ਸੈਕਸ ਦੀ ਪ੍ਰਵਿਰਤੀ ਕੁਦਰਤੀ ਹੈ। ਉਮਰ ਮੁਤਾਬਕ ਇਸ ਨੇ ਕਾਰਜਸ਼ੀਲ ਹੋਣਾ ਹੀ ਹੈ। ਸਰੀਰ ਦੇ ਹਾਰਮੋਨਜ਼ ਨੇ ਸਰੀਰ ਦੇ ਵਿਕਾਸ ਨਾਲ, ਆਪਣੀ ਕ੍ਰਿਆ ਆਰੰਭਣੀ ਹੈ। ਪਰ ਇਹ ਦੇਖਣ ਵਿਚ ਆ ਰਿਹਾ ਹੈ ਕਿ ਬੱਚਿਆਂ ਦੇ ਕਾਲਜ ਅਤੇ ਯੂਨੀਵਰਸਿਟੀ ਦੀ ਪੜ੍ਹਾਈ ਵਿਚ ਰੁੱਝ ਜਾਣ ਨਾਲ, ਤੇ ਫਿਰ ਕਿਸੇ ਨੌਕਰੀ ਦੀ ਤਲਾਸ਼ ਜਾਂ ਕਿੱਤੇ ਵਿਚ ਸੈੱਟ ਹੋਣ ਲਈ ਉਡੀਕਣ ਕਾਰਨ, ਵਿਆਹ ਦੀ ਉਮਰ ਕਾਨੂੰਨੀ ਨਿਰਧਾਰਿਤ ਅਠਾਰਾਂ ਅਤੇ ਇੱਕੀ ਸਾਲ ਦੀ ਉਮਰ ਤੋਂ ਵੀ ਵਧ ਰਹੀ ਹੈ। ਪੜ੍ਹਾਈ ਵਿਚ ਲੀਨ ਰਹਿਣ ਨਾਲ, ਸੈਕਸ ਦੀ ਪ੍ਰਵਿਰਤੀ ਤੋਂ, ਕੁਝ ਹੱਦ ਤਕ ਹੋ ਸਕਦਾ ਹੈ ਧਿਆਨ ਲਾਂਭੇ ਰਹਿੰਦਾ ਹੋਵੇ, ਪਰ ਇਹ ਨਹੀਂ ਕਹਿ ਸਕਦੇ ਕਿ ਸੈਕਸ ਹਾਰਮੋਨਜ਼ ਦਾ ਦਬਾਅ ਬਿਲਕੁਲ ਹੀ ਨਹੀਂ ਹੁੰਦਾ। ਕੁਦਰਤੀ ਪ੍ਰਵਿਰਤੀ ਦੀ ਆਪਣੀ ਇਕ ਸੀਮਾ ਤਾਂ ਹੈ ਹੀ।

ਇਥੇ ਇਹ ਗਲ ਵੀ ਜਾਨਣ ਦੀ ਲੋੜ ਹੈ ਕਿ ਜਿੱਥੇ ਮੁੰਡੇ-ਕੁੜੀਆਂ ਦੇ ਵੱਖ ਵੱਖ ਸਕੂਲ ਹਨ, ਇਹ ਤਨਾਉ ਹਨ- ਉਥੇ ਮੁੰਡੇ-ਕੁੜੀਆਂ ਦਾ ਇਕੱਠੇ ਪੜ੍ਹਨਾ ਭਾਵੇਂ ਜ਼ਜਬਾਤਾਂ ਨੂੰ ਗੱਲਬਾਤ ਰਾਹੀਂ ਇਕ ਸਿਹਤਮੰਦ ਰਾਹ ਦਿੰਦਾ ਹੈ, ਪਰ ਲੜਕੇ-ਲੜਕੀ ਦੀ ਆਪਸੀ (ਵਿਰੋਧੀ ਸੈਕਸ) ਕੁਦਰਤੀ ਖਿੱਚ ਅਤੇ ਉਨ੍ਹਾਂ ਸੰਗ ਸੁਪਨਿਆਂ ਦਾ ਸੰਸਾਰ ਰਚਾਉਣ ਦੀ ਪ੍ਰਵਿਰਤੀ ਵੀ ਵਧਦੀ ਹੈ। ਇਥੇ ਇਹ ਗੱਲ ਸਮਝਣੀ ਚਾਹੀਦੀ ਹੈ ਕਿ ਬੱਚਿਆਂ ਨੂੰ ਸੈਕਸ ਅੰਗਾਂ ਅਤੇ ਉਸ ਦੀ ਕਾਰਜ ਪ੍ਰਣਾਲੀ ਅਤੇ ਉਸ ਨਾਲ ਜੁੜੇ ਵਿਕਾਰਾਂ ਅਤੇ ਸਮੱਸਿਆਵਾਂ ਬਾਰੇ ਵਿਗਿਆਨਕ ਜਾਣਕਾਰੀ ਦੀ ਲੋੜ ਹੈ। ਇਸ ਜਾਣਕਾਰੀ ਤਹਿਤ, ਉਨ੍ਹਾਂ ਦਾ ਆਪਸੀ ਸਬੰਧਾਂ ਪ੍ਰਤੀ ਵਿਗਿਆਨਕ ਦ੍ਰਿਸ਼ਟੀਕੋਣ ਉਸਰੇਗਾ।

ਪੜ੍ਹਾਈ ਅਤੇ ਕਿੱਤੇ ਨਾਲ ਜੁੜੇ ਪਹਿਲੂਆਂ ਕਰਕੇ, ਵਿਆਹ ਦੀ ਉਮਰ (ਸੈਕਸ ਪ੍ਰਕ੍ਰਿਆ ਪ੍ਰਵਾਨ ਚੜ੍ਹਣ) ਦੀ ਉਮਰ ਵਿਚ ਵਾਧਾ ਹੋਣ ਦੇ ਨਾਲ, ਇਕ ਗੱਲ ਹੋਰ ਹੈ ਕਿ ਸਿਹਤ ਅਤੇ ਪਰਿਵਾਰ ਦੀ ਬਣਤਰ ਪ੍ਰਤੀ ਸੁਚੇਤ ਹੋਣ ਨਾਲ, ਪਰਿਵਾਰ ਵਿਚ ਬੱਚਿਆਂ ਦੀ ਗਿਣਤੀ ਘਟ ਰਹੀ ਹੈ। ਆਪਣੇ ਕੈਰੀਅਰ ਪ੍ਰਤੀ ਸੁਚੇਤ ਹੋਣ ਨਾਲ ਪਿੰਡਾਂ ਤੋਂ ਸ਼ਹਿਰਾਂ ਵੱਲ ਆਉਣ ਕਰ ਕੇ, ਸਾਂਝੇ ਪਰਿਵਾਰ ਟੁੱਟੇ ਹਨ ਅਤੇ ਇਕਹਰੇ ਪਰਿਵਾਰ ਹੋਂਦ ਵਿਚ ਆਏ ਹਨ। ਅੱਜ ਸਮਾਜ ਵਿਚ ਇਕ ਨਵਾਂ ਵਰਗ-ਕਿਸ਼ੋਰ ਅਵਸਥਾ ਵਾਲਾ, ਆਪਣੇ ਲਈ ਤਵੱਜੋ ਮੰਗਦਾ ਹੈ। ਪਹਿਲਾਂ ਵੀ ਬੱਚੇ, ਇਸ ਉਮਰ ਵਿਚੋਂ ਲੰਘਦੇ ਸੀ, ਪਰ ਉਦੋਂ ਘਰਾਂ-ਪਰਿਵਾਰਾਂ ਵਿਚ ਚਾਚੇ-ਤਾਏ, ਮਾਮੇ-ਮਾਸੀਆਂ, ਭੂਆਂ ਦੇ



ਬੱਚੇ ਆਪਸ ਵਿਚ ਇਕ ਅੱਧੇ ਸਾਲ ਦੇ ਫਰਕ ਨਾਲ ਖੇਡਦੇ-ਮੇਲਦੇ ਜਵਾਨ ਹੋ ਜਾਂਦੇ। ਵਿਆਹ ਦੀ ਉਮਰ ਵੀ ਘੱਟ ਹੁੰਦੀ ਤੇ ਸੈਕਸ ਬਾਰੇ ਸਮੱਸਿਆਵਾਂ ਘੱਟ ਹੁੰਦੀਆਂ। ਅੱਜ ਇਸ ਦਿਸ਼ਾ ਵਿਚ ਵੀ ਇਕ ਖਲਾਅ ਹੈ। ਸੈਕਸ ਬਾਰੇ ਬੱਚਿਆਂ ਨੂੰ ਜਾਣਕਾਰੀ ਦੇਣ ਦੀ ਗੱਲ, ਮਾਂ-ਪਿਓ ਬਿਲਕੁਲ ਨਹੀਂ ਨਿਭਾ ਰਹੇ ਜਾਂ ਕਹਿ ਲਵੋ ਕਿ ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਉਹ ਗੱਲ ਕਿਵੇਂ ਤੇ ਕਿਸ ਤਰ੍ਹਾਂ ਕਰਨ। ਵਿਸ਼ੇ ਦੇ ਕਿਸ ਪਹਿਲੂ ਬਾਰੇ ਗੱਲ ਕਰਨ ਤੇ ਉਹ ਕਿੰਨੀ ਕੁ ਹੋਵੇ। ਉਸ ਵਿਚ ਕਿਹੜੀ ਕਿਹੜੀ ਜਾਣਕਾਰੀ ਸ਼ਾਮਲ ਹੋਵੇ।

ਇਸ ਵਿਸ਼ੇ ਬਾਰੇ ਜਾਣਕਾਰੀ ਦੇਣ ਦੀ ਸਥਿਤੀ ਵਿਚ ਨਾ ਮਾਂ ਹੈ, ਨਾ ਪਿਓ। ਮਾਂ, ਭਾਵੇਂ ਲੜਕੀ ਨੂੰ ਮਾਂਹਵਾਰੀ ਦੀ ਪ੍ਰਕ੍ਰਿਆ ਬਾਰੇ ਥੋੜ੍ਹਾ-ਬਹੁਤ ਦਸਦੀ ਹੋਵੇ ਕਿ ਹਰ ਮਹੀਨੇ ਆਉਂਦੀ ਹੈ, ਦੋ-ਤਿੰਨ ਦਿਨ ਰਹਿੰਦੀ ਹੈ। ਕੁਝ ਅਹਿਤਿਆਤ ਵਰਤਣ ਬਾਰੇ ਦਸਦੀ ਹੋਵੇ ਭਾਵੇਂ, ਪਰ ਲੜਕਿਆਂ ਦੀ ਸੈਕਸ ਪ੍ਰੋੜਤਾ ਨੂੰ ਜਾਣਦੇ ਹੋਏ ਵੀ, ਪਿਓ ਮੁੰਡਿਆਂ ਨਾਲ ਇਸ ਬਾਰੇ ਗੱਲ ਨਹੀਂ ਕਰਦੇ। ਬੱਚੇ ਦੇ ਸੁਪਨਦੋਸ਼ ਹੋਣ ਮਗਰੋਂ, ਕੱਪੜੇ ਉੱਪਰ ਵੀਰਜ਼ ਦੇ ਦਾਗ ਸਪਸ਼ਟ ਦੇਖੇ ਜਾਂ ਸਕਦੇ ਹਨ। ਇਹ ਜਾਨਣ ਤੋਂ ਬਾਅਦ ਵੀ ਪਿਓ ਵੱਲੋਂ ਬੱਚੇ ਨਾਲ ਕਿਸੇ ਤਰ੍ਹਾਂ ਦਾ ਕੋਈ ਵਿਚਾਰ-ਵਟਾਂਦਰਾ ਨਹੀਂ ਹੁੰਦਾ।

ਬੱਚੇ ਦੇ ਸਰੀਰ ਵਿਚ ਤਬਦੀਲੀਆਂ ਹੋ ਰਹੀਆਂ ਹਨ। ਕੁਝ ਨਵਾਂ ਵਾਪਰ ਰਿਹਾ ਹੈ। ਬੱਚਾ ਉਤਸੁਕ ਹੈ। ਉਹ ਜਾਨਣਾ ਚਾਹੁੰਦਾ ਹੈ। ਉਸ ਨੂੰ ਇਸ ਸਮਾਜਿਕ ਮਾਹੌਲ ਨੇ, ਸੈਕਸ ਬਾਰੇ ਗੱਲ ਕਰਨ ਲਈ ਵਰਜਿਆ ਹੋਇਆ ਹੈ। ਘਰ ਪਰਿਵਾਰ ਦੇ ਸਿਆਣੇ, ਵੱਡੇ ਮੈਂਬਰ ਕੋਈ ਕੁਝ ਦਸ-ਸਮਝਾ ਨਹੀਂ ਰਿਹਾ। ਉਹ ਕਿੱਥੋਂ ਪੁੱਛੇਗਾ? ਬਿਨਾਂ ਸ਼ੱਕ ਆਪਣੇ ਹਮ'ਉਮਰ ਆੜੀਆਂ ਕੋਲੋਂ। ਉਨ੍ਹਾਂ ਜਮਾਤੀਆਂ ਨੂੰ ਕਿੰਨਾ ਕੁ ਪਤਾ ਹੈ? ਉਨ੍ਹਾਂ ਕੋਲ ਵੀ ਅੱਧਾ-ਪਚੱਦਾ ਗਿਆਨ ਹੈ। ਉਨ੍ਹਾਂ ਦੀ ਜਾਣਕਾਰੀ ਗੈਰ-ਵਿਗਿਆਨਕ ਹੈ। ਬਜ਼ਾਰ ਵਿਚ ਮਿਲਦਾ ਸਾਹਿਤ ਵਿਗਿਆਨਕ ਘੱਟ ਤੇ ਲੱਚਰ ਜ਼ਿਆਦਾ ਹੈ। ਉਹ ਭਟਕਾਉਂਦਾ ਹੈ, ਸਮਝਾਉਂਦਾ ਨਹੀਂ। ਉਹ ਗਿਆਨਵਾਨ ਬਣਾਉਣ ਦੀ ਬਜਾਏ ਭੰਬਲਭੂਸੇ ਵਿਚ ਪਾਉਂਦਾ ਹੈ।

ਇਸੇ ਸਥਿਤੀ ਵਿਚ ਬੱਚਾ ਜਦੋਂ ਸਕੂਲਾਂ-ਯੂਨੀਵਰਸਿਟੀਆਂ ਵਿਚ ਪੜ੍ਹਦੇ, ਨੌਕਰੀ ਲਈ ਘਰ ਤੋਂ ਦੂਰ ਜਾਂਦੇ ਤੇ ਉਮਰ ਦਾ ਤਕਾਜ਼ਾ ਹੈ ਕਿ ਉਹ ਕੁਝ ਨਵਾਂ ਕਰਨਾ ਚਾਹੁੰਦੇ ਤੇ ਤਜਰਬੇਕਾਰ ਹੋਣਾ ਚਾਹੁੰਦੇ ਹਨ। ਉਨ੍ਹਾਂ ਦੀ ਇਹ ਮਾਨਸਿਕ ਪ੍ਰਵਿਰਤੀ ਉਨ੍ਹਾਂ ਨੂੰ ਕਈ ਨਵੇਂ ਰਾਹ ਦਿਖਾਉਂਦੀ ਹੈ।

ਅਜੋਕੇ ਸਮੇਂ ਵਿਚ ਮੀਡੀਆ ਸਭ ਤੋਂ ਵੱਧ ਗੁੰਮਰਾਹ ਕਰ ਰਿਹਾ ਹੈ। ਸੈਕਸ ਨਾਲ ਸਬੰਧਤ ਭੜਕਾਊ ਦ੍ਰਿਸ਼ਾਂ ਦੀ ਭਰਮਾਰ ਹੈ। ਉਹ ਗਭਰੇਟਾਂ ਦੇ ਸੁਪਨ-ਸੰਸਾਰ ਦਾ ਹਿੱਸਾ ਬਣਦੇ ਹਨ। ਮੀਡੀਆ ਖਾਸ ਕਰ ਟੈਲੀਵੀਜ਼ਨ, ਸਿਨੇਮਾ ਆਦਿ 'ਤੇ ਆਉਂਦੇ ਗੀਤਾਂ ਤੋਂ ਲੈ ਕੇ ਇਸ਼ਤਿਹਾਰਾਂ ਤੱਕ ਦਾ ਕੇਂਦਰੀ ਨੁਕਤਾ ਸੈਕਸ ਹੈ। ਸੈਕਸ ਦਾ ਜਵਾਨੀ ਨਾਲ ਜੁੜੇ ਹੋਣ ਦਾ ਪਹਿਲੂ ਭਾਰੂ ਹੈ। ਮਾਂ-ਪਿਓ ਦੀ ਭੂਮਿਕਾ ਵਲੋਂ ਪਾਇਆ ਗਿਆ ਖਲਾਅ, ਇਹ ਮੀਡੀਆ ਭਰਦਾ ਹੈ ਤੇ ਉਹ ਵੀ ਗੈਰ-ਵਿਗਿਆਨਕ ਪਹਿਲੂ ਤੋਂ।

ਇਸ ਤਰ੍ਹਾਂ ਆਪਾਂ ਕਹਿ ਸਕਦੇ ਹਾਂ ਕਿ ਪਿਛਲੇ ਕੁਝ ਦਹਾਕਿਆਂ ਤੋਂ ਵਿਸ਼ੇਸ਼ ਤੌਰ 'ਤੇ ਹਾਲਾਤ ਬਦਲੇ ਹਨ। ਵਿਆਹ ਦੀ ਉਮਰ ਦੇ ਵਾਧੇ ਤੋਂ ਪਰਿਵਾਰ ਦੀ ਬਣਤਰ ਤੱਕ, ਮੀਡੀਏ ਦੇ ਨਾਂ-ਪੱਖੀ ਵਰਤਾਰੇ ਤੋਂ ਲੈ ਕੇ ਨੌਜਵਾਨਾਂ ਦੀ ਆਜ਼ਾਦੀ ਅਤੇ ਬਾਹਰ ਘੁੰਮਣ ਦੇ ਘੇਰੇ ਤੱਕ, ਮਾਂ-ਪਿਓ ਅਤੇ ਅਧਿਆਪਾਂ ਵਲੋਂ ਆਪਣੀ ਭੂਮਿਕਾ ਨਾ ਪਛਾਨਣ ਤੋਂ ਲੈ ਕੇ ਨੈਤਿਕ ਨਿਯਮਾਂ ਦੀ ਅਣਹੋਂਦ ਕਾਰਨ ਇਕ ਹਨੇਰੀ ਆਉਣ ਵਾਲਾ ਮਾਹੌਲ ਹੈ।

ਸੈਕਸ ਪ੍ਰਤੀ ਵਧ ਰਿਹਾ ਉਲਾਰ, ਰੁਝਾਨ ਜਾਂ ਸੈਕਸ ਦਾ ਅਪ੍ਰਵਾਣਿਤ ਗੈਰ-ਸਮਾਜਿਕ ਰੂਪ ਇਸ ਪੱਖੋਂ ਵੀ ਕਈ ਤੱਥ ਉਜਾਗਰ ਕਰਦਾ ਹੈ ਕਿ ਸੈਕਸ ਨਾਲ ਜੁੜੀਆਂ ਬੀਮਾਰੀਆਂ ਦੀ ਦਰ ਵਿਚ ਵਾਧਾ ਹੋਇਆ ਹੈ। ਇਹ ਨਹੀਂ ਕਿ ਸੈਕਸ ਨਾਲ ਸਬੰਧਤ ਬੀਮਾਰੀਆਂ ਪਹਿਲਾਂ ਨਹੀਂ ਸੀ, ਪਰ ਉਨ੍ਹਾਂ ਦੇ ਲੁਕੇ-ਛਿਪੇ ਇਲਾਜ ਹੋ ਜਾਂਦਾ ਸੀ, ਪਰ ਏਡਜ਼ ਵਰਗੀ ਲਾਇਲਾਜ ਬੀਮਾਰੀ ਨੇ ਸਾਡੇ ਸਮਾਜ ਦੀ ਸੈਕਸ ਪ੍ਰਵਿਰਤੀ ਨੂੰ ਬਿਲਕੁਲ ਉਜਾਗਰ ਕਰ ਦਿੱਤਾ ਹੈ। ਅਸੀਂ ਜੋ ਰਿਸ਼ੀਆਂ-ਮੁੰਨੀਆਂ ਦੀ ਧਰਤੀ ਦੇ ਲੋਕ, ਗੁਰੂ-ਪੀਰਾਂ ਦੀ ਪਰੰਪਰਾ ਵਿਚ ਰਹਿਣ ਵਾਲੇ ਸੰਜਮੀ ਸਖਸ, ਰਿਸ਼ਤਿਆਂ ਦੀ ਪਵਿੱਤਰਤਾ ਅਤੇ ਵਫਾਦਾਰੀ ਵਿਚ ਰਹਿਣ ਵਾਲੇ ਅਤੇ ਦੁਨੀਆਂ ਨੂੰ ਨੈਤਿਕ ਕਦਰਾਂ-ਕੀਮਤਾਂ ਦਾ ਸੁਨੇਹਾ ਦੇਣ ਵਾਲੇ, ਕਹਿੰਦੇ ਕਹਾਉਂਦੇ ਹਾਂ, ਦਾ ਹਾਲ ਇਹ ਹੈ ਕਿ ਅੱਜ ਏਡਜ਼ ਦੀ ਬੀਮਾਰੀ ਦੀ ਗਿਣਤੀ ਵਿਚ ਸਾਡਾ ਮੁਲਕ, ਦੁਨੀਆਂ ਵਿਚੋਂ ਦੂਸਰੇ ਨੰਬਰ 'ਤੇ ਹੈ ਤੇ ਛੇਤੀ ਹੀ ਪਹਿਲੇ ਨੰਬਰ 'ਤੇ ਹੋਵੇਗਾ। ਇਸ ਦਾ ਮੁੱਖ ਕਾਰਨ ਸੈਕਸ ਦੇ ਵਿਕ੍ਰਿਤ, ਗੈਰ-ਸਮਾਜਿਕ ਅਤੇ ਅਪ੍ਰਵਾਣਿਤ ਸਬੰਧਾਂ ਦਾ ਸਿੱਟਾ ਹੈ। ਸਾਡੀ ਨੌਜਵਾਨ ਪੀੜ੍ਹੀ ਵਿਚ, ਸਾਡੀ ਸਭਿਅਤਾ ਅਤੇ ਨੈਤਿਕ ਨਿਯਮਾਂ ਦੀ ਛਾਪ ਐਨੀ ਹੈ ਕਿ ਭਾਰਤ ਦੇ ਕੁਲ ਏਡਜ਼ ਦੇ ਮਰੀਜਾਂ ਵਿਚੋਂ ਅੱਧੇ ਮਰੀਜ਼ 15 ਤੋਂ 24 ਸਾਲ ਦੀ ਉਮਰ ਦੇ ਹਨ। ਇਹ ਉਹ ਵਰਗ ਹੈ ਜੋ ਸੈਕਸ ਦੀ ਵਿਕਾਸ ਪੌੜੀ ਤੋਂ ਲੰਘਦੇ ਹੋਏ ਕੁਝ ਨਵਾਂ ਤਜਰਬਾ ਕਰਨਾ ਚਾਹੁੰਦਾ ਹੈ। ਅੱਜ ਇਨ੍ਹਾਂ ਨੂੰ ਸਹੀ ਰਾਹ ਦਿਖਾਉਣ ਲਈ ਵੀ ਸੈਕਸ ਸਿੱਖਿਆ ਦੀ ਲੋੜ ਹੈ। ਸੈਕਸ ਦੀ ਕੁਦਰਤੀ ਪ੍ਰਾਪਤੀ ਨਾ ਹੋਣ ਕਾਰਨ, ਗੈਰ-ਕੁਦਰਤੀ ਢੰਗ (ਹੱਥ ਮੈਥੁਨ ਆਦਿ) ਜਾਂ ਸੁਪਨਦੋਸ਼ ਰਾਹੀਂ ਇਸ ਦਬਾਅ ਨੂੰ ਘੱਟ ਕਰਨ ਲਈ, ਇਨ੍ਹਾਂ ਬਾਰੇ ਗਲਤ ਅਤੇ ਗੈਰ-ਵਿਗਿਆਨਕ ਪ੍ਰਚਾਰ ਵੱਧ ਹੋਣ ਨਾਲ, ਅੱਜ ਸਥਿਤੀ ਇਹ ਹੈ ਕਿ ਮਨੋਰੋਗ ਪੈਦਾ ਹੋ ਰਹੇ ਹਨ, ਜਿੰਨਾਂ ਦੀ ਤਹਿ ਵਿਚ ਸੈਕਸ ਸਬੰਧਾਂ ਅਤੇ ਪ੍ਰਕ੍ਰਿਆ ਬਾਰੇ ਅਗਿਆਨਤਾ ਇਕ ਮੁੱਖ ਕਾਰਨ ਹੈ।

ਇਸ ਤਰ੍ਹਾਂ ਬਦਲਦੇ ਮਾਹੌਲ ਵਿਚ, ਸੈਕਸ ਨਾਲ ਸਬੰਧਤ ਸਮੱਸਿਆਵਾਂ ਦੀ ਵਧ ਰਹੀ ਗੰਭੀਰਤਾ ਨੂੰ -ਭਾਵੇਂ ਉਹ ਸਰੀਰਕ ਹੈ ਜਾਂ ਮਾਨਸਿਕ, ਸਮਝਦੇ ਹੋਏ, ਇਸ ਦਿਸ਼ਾ ਵੱਲ ਵਿਗਿਆਨਕ ਦ੍ਰਿਸ਼ਟੀਕੋਣ ਅਪਨਾਉਣ ਦੀ ਲੋੜ ਹੈ। ●

97-ਗੁਰੂ ਨਾਨਕ ਐਵੀਨਿਊ,
ਮਜੀਠਾ ਰੋਡ, ਅੰਮ੍ਰਿਤਸਰ,
98158-08506, 0183-2421006

# ਗਿਰਝਾਂ ਕਿੱਧਰ ਗਈਆਂ ?

ਡਾ.ਡੀ.ਪੀ.ਸਿੰਘ

ਬਚਪਨ ਦੇ ਦਿਨਾਂ ਦੀ ਗੱਲ ਹੈ। ਹੋਰ ਪਿੰਡਾਂ ਵਾਂਗ ਹੀ ਸਾਡੇ ਪਿੰਡ ਦੇ ਬਾਹਰ, ਉੱਚੇ ਲੰਮੇ ਦਰਖਤਾਂ ਦੇ ਝੁਰਮੁਟ ਵਿਖੇ ਹੱਡਾ-ਰੋੜੀ ਸੀ। ਇਹ ਉਹ ਜਗ੍ਹਾ ਸੀ ਜਿੱਥੇ ਪਿੰਡ ਦੇ ਮਰ ਚੁੱਕੇ ਜਾਨਵਰਾਂ ਦੀਆਂ ਲੋਥਾਂ ਉਥੇ ਸੁੱਟ ਦਿੱਤੀਆਂ ਜਾਂਦੀਆਂ ਸਨ। ਕੁੱਤਿਆਂ ਦੀ ਹੇੜ ਤੇ ਮਾਸਖੋਰੇ ਪੰਛੀਆਂ ਦੇ ਝੁੰਡ ਇਨ੍ਹਾਂ ਲੋਥਾਂ ਦੀ ਆਮਦ ਨਾਲ ਹੋਣ ਵਾਲੀ ਦਾਅਵਤ ਦੀ ਆਸ ਵਿਚ ਹੱਡਾ-ਰੋੜੀ ਵਿਖੇ ਮੰਡਰਾਉਂਦੇ ਰਹਿੰਦੇ ਸਨ। ਛੋਟੇ ਬੱਚਿਆਂ ਨੂੰ ਪਿੰਡ ਦੇ ਇਸ ਪਾਸੇ ਵੱਲ ਜਾਣ ਦੀ ਮਨਾਹੀ ਸੀ।

ਜੇ ਕਦੇ ਉਤਸੁਕਤਾ ਵੱਸ, ਖੇੜਦੇ-ਖੇੜਦੇ ਉਸ ਪਾਸੇ ਨਿਕਲ ਵੀ ਜਾਂਦੇ ਤਾਂ ਹੱਡਾ-ਰੋੜੀ ਤੋਂ ਆ ਰਹੀ ਬੁਦਬੂ ਨੱਕ ਵਿਚ ਦਮ ਕਰ ਦਿੰਦੀ। ਕੁੱਤਿਆਂ ਦੀ ਆਪਸੀ ਲੜਾਈ ਦਾ ਰੋਲਾ ਰੱਪਾ, ਗਿਰਝਾਂ ਤੇ ਹੋਰ ਮਾਸਖੋਰੇ ਪੰਛੀਆਂ ਦੀ ਡਰਾਉਣੀ ਸ਼ਕਲ ਤੇ ਉੱਚੇ ਲੰਮੇ ਦਰਖਤਾਂ ਦੀਆਂ ਟੀਸੀਆਂ ਉੱਤੇ ਉਨ੍ਹਾਂ ਦੇ ਰਹੱਸਮਈ ਆਲ੍ਹਣੇ ਇਕ ਅਜੀਬ ਜਿਹਾ ਸਹਿਮ ਮਨਾਂ ਵਿਚ ਭਰ ਦਿੰਦੇ। ਦਾਦੀ ਮਾਂ ਦੀਆਂ ਸੁਣਾਈਆਂ ਕਹਾਣੀਆਂ ਵਿਚੋਂ ਮਾਸਖੋਰੇ ਪੰਛੀਆਂ ਦੁਆਰਾ ਛੋਟੇ ਬੱਚਿਆਂ ਨੂੰ ਚੁੱਕ ਕੇ ਲੈ ਜਾਣ ਦੇ ਕਿੱਸੇ ਅੱਖਾਂ ਸਾਹਮਣੇ ਨੱਚਣ ਲੱਗਦੇ ਤੇ ਅਸੀਂ ਸਾਰੇ ਸ਼ੂਟ ਵੱਟ ਉੱਥੋਂ ਨੱਠਦੇ ਤੇ ਘਰ ਆ ਕੇ ਹੀ ਸਾਹ ਲੈਂਦੇ।

ਤਦ ਅਜੇ ਇੰਨੀ ਸਮਝ ਹੀ ਕਿੱਥੇ ਸੀ ਕਿ ਗਲ-ਸੜ ਰਹੇ ਮੁਰਦਾ ਜਾਨਵਰਾਂ ਦੀ ਗੰਦੀ ਬੁਦਬੂ ਦੇ ਬਾਵਜੂਦ ਉਨ੍ਹਾਂ ਨੂੰ ਖਾ ਕੇ ਕੁਦਰਤ ਦਾ ਸ਼ੁਕਰ ਮਨਾ ਰਹੀਆਂ ਗਿਰਝਾਂ ਤੇ ਹੋਰ ਮਾਸਖੋਰੇ ਜਾਨਵਰ ਤਾਂ ਮਨੁੱਖ ਦੇ ਸੱਚੇ ਤੇ ਵਫ਼ਾਦਾਰ ਮਿੱਤਰ ਹਨ। ਕੁਦਰਤ ਵਲੋਂ ਥਾਪੇ ਮਨੁੱਖੀ ਸੇਵਾਦਾਰ- ਜੋ ਮੁਰਦਾ ਡੰਗਰਾਂ ਦੀਆਂ ਗਲਣ-ਸੜਣ ਕ੍ਰਿਆਵਾਂ ਤੋਂ ਪੈਦਾ ਹੋਣ ਵਾਲੀਆਂ ਭਿਅੰਕਰ ਬੀਮਾਰੀਆਂ ਤੋਂ ਮਨੁੱਖ ਦਾ ਛੁਟਕਾਰਾ ਕਰਾਉਂਦੇ ਹਨ।

**ਮਹੱਤਵ:**

ਗਿਰਝਾਂ (ਤੇ ਹੋਰ ਮਾਸਖੋਰੇ ਪੰਛੀਆਂ) ਦਾ ਵਾਤਾਵਰਣੀ ਸੁਰੱਖਿਆ ਵਿਚ ਅਹਿਮ ਰੋਲ ਕਾਰਨ, ਭਾਰਤੀ ਸਮਾਜ ਵਿਚ ਉਨ੍ਹਾਂ ਨੂੰ ਵਿਸ਼ੇਸ਼ ਸਾਧਨ ਹਾਸਲ ਹੈ। ਪਾਰਸੀ ਲੋਕ ਤਾਂ ਆਪਣੇ ਮੁਰਦਿਆਂ ਦੇ ਅੰਤਮ ਸੰਸਕਾਰ ਲਈ ਗਿਰਝਾਂ ਤੇ ਹੋਰ ਮਾਸਖੋਰੇ ਪੰਛੀਆਂ ਦੀ ਹੋਂਦ ਉੱਤੇ ਹੀ ਨਿਰਭਰ ਕਰਦੇ ਹਨ। ਇਸੇ ਜਾਤੀ ਦਾ ਪੰਛੀ 'ਜਟਾਯੂ' ਦਾ ਜ਼ਿਕਰ ਹਿੰਦੂ ਧਰਮ ਵਿਚ ਵਿਸ਼ੇਸ਼ ਸਤਿਕਾਰ ਵਜੋਂ ਆਉਂਦਾ ਹੈ।

ਪ੍ਰਾਚੀਨ ਪਾਰਸੀ ਧਰਮ ਵਿਚ ਧਰਤੀ, ਅੱਗ ਤੇ ਪਾਣੀ ਨੂੰ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ। ਪਾਰਸੀ ਲੋਕ ਇਨ੍ਹਾਂ ਤੱਤਾਂ ਨੂੰ ਅਸ਼ੁੱਧ ਕਰਨ ਤੋਂ ਗੁਰੇਜ਼ ਕਰਦੇ ਹਨ। ਉਹ ਆਪਣੇ ਮੁਰਦਿਆਂ ਦੇ ਅੰਤਮ ਸੰਸਕਾਰ ਲਈ, ਉਨ੍ਹਾਂ ਦੇ ਬੇਜਾਨ ਸਰੀਰਾਂ ਨੂੰ 'ਸ਼ਾਂਤੀ ਦੇ ਸਤੰਭ'.....ਉਪਰ ਰੱਖ ਦਿੰਦੇ ਹਨ। ਜਿਥੇ ਗਿਰਝਾਂ ਤੇ ਹੋਰ ਮਾਸਖੋਰੇ ਪੰਛੀ ਇਨ੍ਹਾਂ ਲਾਸ਼ਾਂ ਦੇ ਮਾਸ ਨੂੰ ਖਾ ਜਾਂਦੇ ਹਨ। ਇੰਝ ਪਾਰਸੀ ਲੋਕਾਂ ਦੇ ਮੁਰਦਿਆਂ ਦੇ ਸਰੀਰ ਵੀ ਕੁਦਰਤ ਦੇ ਜੀਵਾਂ ਦੀ ਭੁੱਖ ਸ਼ਾਂਤ ਕਰਨ ਦੇ ਕੰਮ ਆਉਂਦੇ ਹਨ ਤੇ ਗਿਰਝਾਂ ਆਦਿ ਇਨ੍ਹਾਂ ਸਰੀਰਾਂ ਦੇ ਗਲਣ-ਸੜਣ ਤੋਂ ਪੈਦਾ ਹੋਣ ਵਾਲੀਆਂ ਨੁਕਸਾਨਦੇਹ ਵਾਤਾਵਰਣੀ ਕ੍ਰਿਆਵਾਂ ਤੋਂ ਸਾਡਾ ਛੁਟਕਾਰਾ ਕਰਾਉਂਦੀਆਂ ਹਨ।

ਜਿਪਸ ਗਿਰਝਾਂ ਸੱਭ ਤੋਂ ਵਧੇਰੇ ਪ੍ਰਭਾਵਸ਼ਾਲੀ ਅਤੇ ਕਾਰਜਕੁਸ਼ਲ ਮੁਰਦਾਖੋਰ ਪੰਛੀ ਹਨ। ਪ੍ਰਿਥਵੀ ਉੱਤੇ ਮੌਜੂਦ ਜੀਵਾਂ ਦੀ ਖਾਧ-ਲੜੀ ਵਿਚ ਗਿਰਝਾਂ ਦਾ ਬਹੁਤ ਮਹੱਤਵਪੂਰਨ ਰੋਲ ਹੈ। ਭਾਰਤ ਵਿਖੇ ਜਾਨਵਰਾਂ ਦੀ ਬਹੁਤ ਵਧੇਰੇ ਤਦਾਦ ਮੌਜੂਦ ਹੈ। ਇਥੇ ਜਾਨਵਰਾਂ ਦੇ ਮੁਰਦਾ ਸਰੀਰਾਂ ਦੇ ਸੁੱਟ-ਸਟਾਵ ਦੇ ਉੱਚਿਤ ਪ੍ਰਬੰਧ ਦੀ ਵੱਡੀ ਘਾਟ ਹੈ। ਸਾਡੇ ਦੇਸ਼ ਵਿਚ ਗਾਂ, ਮੱਝ, ਬੈਲ, ਜਾਂ ਊਠ ਦਾ ਮਾਸ ਨਾ ਖਾਣ ਦਾ ਸਭਿਆਚਾਰ ਪ੍ਰਬਲ ਹੈ। ਇਨ੍ਹਾਂ ਹਾਲਾਤਾਂ ਦਾ ਸਬੰਧ ਵਿਚ ਭਾਰਤੀ ਜਾਨਵਰਾਂ ਦੀ ਮੌਤ ਪਿੱਛੋਂ ਉਨ੍ਹਾਂ ਦੇ ਸਰੀਰਾਂ ਦੀ ਅੰਤਮ ਕ੍ਰਿਆ ਦੇ ਸਬੰਧ ਵਿਚ ਗਿਰਝਾਂ ਤੇ ਮਾਸਖੋਰਾਂ ਪੰਛੀਆਂ ਦਾ ਰੋਲ ਹੋਰ ਵੀ ਮਹੱਤਵਪੂਰਨ ਹੋ ਜਾਂਦਾ ਹੈ।

**ਵਿਨਾਸ਼ਤਾ:**

ਪਿਛਲੇ ਕੁਝ ਕੁ ਸਾਲਾਂ ਦੌਰਾਨ, ਮੁਰਦਾਖੋਰ ਗਿਰਝਾਂ, ਵਿਨਾਸ਼ਤਾ ਦਾ ਸ਼ਿਕਾਰ ਬਣ ਅਲੋਪ ਹੀ ਹੋ ਗਈਆਂ ਹਨ। ਬੰਬੇ ਕੁਦਰਤੀ ਇਤਿਹਾਸ ਸੁਸਾਇਟੀ ਦੇ ਨਿਰਦੇਸ਼ਕ ਅਸਦ ਆਰ.ਰਹਮਾਨੀ ਦਾ ਕਹਿਣਾ ਹੈ ਕਿ ਦੱਖਣੀ ਏਸ਼ੀਆ ਖੇਤਰ ਵਿਚ ਜਿਪਸ ਗਿਰਝਾਂ ਦੀ ਸੰਖਿਆ ਜਿੰਨੀ ਤੀਬਰਤਾ ਨਾਲ ਘਟੀ ਹੈ, ਇੰਨੀ ਤੀਬਰਤਾ ਨਾਲ, ਵਿਸ਼ਵ ਭਰ ਵਿਚ ਪੰਛੀਆਂ ਦੀ ਕਿਸੇ ਵੀ ਹੋਰ ਵੰਨਗੀ ਦੀ ਸੰਖਿਆ ਨਹੀਂ ਘਟੀ ਹੈ।

ਸੰਨ 2004 ਦੇ ਨਵੰਬਰ ਮਹੀਨੇ ਦੌਰਾਨ ਬੰਗਲੌਰ ਵਿਖੇ ਕੁਦਰਤੀ ਸਰੰਖਿਅਣ ਦੇ ਅੰਤਰਰਾਸ਼ਟਰੀ ਸੰਗਠਨ ਦੀ ਬੈਠਕ ਹੋਈ। ਜਿਸ ਵਿਚ ਇਹ ਤੱਥ ਉੱਭਰ ਕੇ ਸਾਹਮਣੇ ਆਏ ਕਿ ਦੱਖਣ-ਪੂਰਬੀ ਏਸ਼ੀਆ ਦੀਆਂ ਗਿਰਝਾਂ ਦੀਆਂ ਸਥਾਨਿਕ ਜਾਤੀਆਂ ਵਿਚੋਂ ਲੰਬੀ ਚੁੰਝ ਵਾਲੀਆਂ ਗਿਰਝਾਂ (ਜਿਪਸ ਇੰਡੀਕਸ), ਪਤਲੀ ਚੁੰਝ ਵਾਲੀਆਂ ਗਿਰਝਾਂ (ਜਿਪਸ ਟੇਂਨਊਇਰੋਸਟਰਿਸ) ਅਤੇ ਚਿੱਟੀ ਪਿੱਠ ਵਾਲੀਆਂ ਗਿਰਝਾਂ (ਜਿਪਸ ਬੈਂਗਾਲੇਨਸਿਸ) ਦੀ ਸੰਖਿਆ ਪਿਛਲੇ 10 ਸਾਲਾਂ ਦੌਰਾਨ 97% ਤੋਂ ਵੀ ਵਧੇਰੇ ਘਟ ਗਈ ਹੈ। ਗਿਰਝਾਂ ਦੀਆਂ ਇਹ ਤਿੰਨੋਂ ਕਿਸਮਾਂ ਦੀ ਜਨਸੰਖਿਆ, ਪੂਰੇ ਭਾਰਤੀ ਮਹਾਂਦੀਪ ਵਿਚ 95% ਦੀ ਮਾਤਰਾ ਨਾਲ ਘਟ ਚੁੱਕੀ ਹੈ।

ਗਿਰਝਾਂ, ਜੋ ਬਹੁਤ ਸਾਰੇ ਲੋਕਾਂ ਲਈ ਘ੍ਰਿਣਾ ਤੇ ਧਿੱਕਾਰ ਦੀਆਂ ਪਾਤਰ ਸਨ-ਪਰ ਕੁਝ ਹੋਰ ਲੋਕਾਂ ਲਈ ਆਦਰਯੋਗ ਪੰਛੀ, ਅੱਜ ਮਨੁੱਖ ਦੀ ਵਾਤਾਵਰਣ ਸੁਰੱਖਿਅਤ ਸਬੰਧੀ ਲਾਪਰਵਾਹੀ ਦਾ ਸ਼ਿਕਾਰ ਬਣ ਖਾਤਮੇ ਦੇ ਕਗਾਰ 'ਤੇ ਪਹੁੰਚ ਚੁੱਕੀਆਂ ਹਨ। ਬੇਸ਼ੱਕ ਗਿਰਝਾਂ ਤੇ ਮੁਰਦਾਖੋਰ ਪੰਛੀ ਕਈ ਕਾਰਨਾਂ ਕਰਕੇ ਗੈਰ-ਕੁਦਰਤੀ ਮੌਤ ਮਰ ਜਾਂਦੇ ਹਨ। ਪਰ ਬੰਬੇ ਕੁਦਰਤੀ ਇਤਿਹਾਸ ਸੁਸਾਇਟੀ ਦੇ ਪ੍ਰਮੁੱਖ



ਵਿਗਿਆਨੀ ਡਾ.ਵਿਭੂ ਪ੍ਰਕਾਸ਼ ਦਾ ਕਹਿਣਾ ਹੈ ਕਿ ਵਿਗਿਆਨਕ ਖੋਜ ਕਾਰਜਾਂ ਤੋਂ ਪਤਾ ਲੱਗਾ ਹੈ ਕਿ ਇਨ੍ਹਾਂ ਪੰਛੀਆਂ ਦੇ ਵੱਡੇ ਪੱਧਰ ਉੱਤੇ ਵਿਨਾਸ਼ਤਾ ਦਾ ਮੁੱਖ ਕਾਰਨ ਡਿਕਲੋਫੇਨਾਕ ਨਾਮੀ ਰਸਾਇਣੀ ਪਦਾਰਥ ਹੈ। ਇਸ ਤੋਂ ਇਲਾਵਾ ਇਨ੍ਹਾਂ ਪੰਛੀਆਂ ਦੀ ਸੰਖਿਆ ਵਿਚ ਘਾਟਾ ਵਿਸ਼ੇਸ਼ ਵਾਇਰਸ ਦੁਆਰਾ ਫੈਲਾਈ ਛੂਤ ਦੀ ਬੀਮਾਰੀ ਵੀ ਰਿਹਾ ਹੈ। ਜ਼ਹਿਰੀਲੀਆਂ ਲਾਸ਼ਾਂ ਨੂੰ ਖਾਣ ਨਾਲ ਅਤੇ ਪੰਛੀਆਂ ਦੀ ਖੁਰਾਕ ਵਿਚ ਪੌਸ਼ਟਿਕ ਤੱਤਾਂ ਦੀ ਘਾਟ ਵੀ ਇਨ੍ਹਾਂ ਪੰਛੀਆਂ ਦੀ ਮੌਤ ਦਾ ਕਾਰਨ ਰਹੀ ਹੈ। ਮਰ ਚੁੱਕੀਆਂ ਗਿਰਝਾਂ ਦੀ ਜਾਂਚ ਤੋਂ ਪਤਾ ਲੱਗਾ ਹੈ ਕਿ ਇਨ੍ਹਾਂ ਪੰਛੀਆਂ ਦੀ ਮੌਤ ਦਾ ਮੁੱਖ ਕਾਰਨ ਡਿਕਲੋਫੇਨਾਕ ਨਾਮੀ ਰਸਾਇਣੀ ਪਦਾਰਥ ਹੀ ਸੀ।

ਡਾ.ਵਿਭੂ ਪ੍ਰਕਾਸ਼ ਅਨੁਸਾਰ ਦੱਖਣੀ ਏਸ਼ੀਆ ਦੇ ਦੇਸ਼ਾਂ ਵਿਖੇ ਡੰਗਰਾਂ ਵਿਚ ਸੋਜ ਦੀ ਹਾਲਤ ਨੂੰ ਘੱਟ ਕਰਨ ਲਈ ਡਿਕਲੋਫੇਨਾਕ ਰਸਾਇਣੀ ਦਵਾਈ ਦੀ ਵਰਤੋਂ ਕੀਤੀ ਜਾਂਦੀ ਹੈ। ਉਹ ਡੰਗਰ, ਜਿਨ੍ਹਾਂ ਦਾ ਇਲਾਜ ਡਿਕਲੋਫੇਨਾਕ ਦਵਾਈ ਨਾਲ ਕੀਤਾ ਗਿਆ ਹੋਵੇ, ਮਰਨ ਉਪਰੰਤ, ਉਨ੍ਹਾਂ ਦਾ ਮਾਸ ਗਿਰਝਾਂ ਖਾ ਲੈਣ ਤਾਂ ਗਿਰਝਾਂ ਵਿਚ ਗੁਰਦੇ ਦੀ ਨਾਕਾਮੀ ਅਤੇ ਅੰਤੜੀਆਂ ਦੀ ਸੋਜ ਦਾ ਰੋਗ ਪੈਦਾ ਹੋ ਜਾਂਦਾ ਹੈ ਤੇ ਉਹ ਪੰਛੀ ਉੱਚਿਤ ਇਲਾਜ ਦੀ ਸੁਵਿਧਾ ਪ੍ਰਾਪਤੀ ਨਾ ਹੋਣ ਕਾਰਨ ਮਰ ਜਾਂਦੇ ਹਨ।

**ਪ੍ਰਭਾਵ:**

ਗਿਰਝਾਂ ਦੀ ਵਿਨਾਸ਼ਤਾ ਦਾ ਮਨੁੱਖੀ ਸਿਹਤ ਤੇ ਵਾਤਾਵਰਣ ਦੋਨਾਂ ਉੱਤੇ ਹੀ ਬਹੁਤ ਮਾਰੂ ਪ੍ਰਭਾਵ ਹੋਣ ਦਾ ਅੰਦਾਜ਼ਾ ਹੈ। ਉਦਾਹਰਣ ਵਜੋਂ ਅਣਖਾਧੇ ਮੁਰਦਾ ਜਾਨਵਰਾਂ ਦੀ ਬਹੁਤਾਤ ਮਨੁੱਖੀ ਸਿਹਤ ਲਈ ਵੱਡਾ ਖਤਰਾ ਪੈਦਾ ਕਰਨ ਦੀ ਸਮਰਥਾ ਰੱਖਦੀ ਹੈ। ਕਿਉਂਕਿ ਗਲ-ਸੜ ਰਿਹਾ ਮੁਰਦਾ ਸਰੀਰ ਬਹੁਤ ਹੀ ਖਤਰਨਾਕ ਰੋਗ ਪੈਦਾ ਕਰਨ ਵਾਲੇ ਜਰਾਸੀਮਾਂ ਨੂੰ ਪੈਦਾ ਕਰਨ ਦਾ ਆਧਾਰ ਮੁਹੱਈਆ ਕਰਦਾ ਹੈ। ਜਿਸ ਕਾਰਨ ਸਿੱਧੇ ਜਾਂ ਅਸਿੱਧੇ ਢੰਗ ਨਾਲ ਛੂਤ ਦੇ ਰੋਗ ਫੈਲਣ ਦਾ ਖਤਰਾ ਪੈਦਾ ਹੋ ਜਾਂਦਾ ਹੈ।

ਗਿਰਝਾਂ ਦੇ ਘਟ ਜਾਣ ਦੇ ਆਰਥਿਕ ਪ੍ਰਭਾਵ ਵੀ ਕਈ ਕਿਸਮਾਂ ਦੇ ਹੁੰਦੇ ਹਨ। ਸਭ ਤੋਂ ਪਹਿਲਾ ਪ੍ਰਭਾਵ ਤਾਂ ਹੈ ਮਰੇ ਹੋਏ ਡੰਗਰਾਂ ਦੇ ਮੁਰਦਾ ਸਰੀਰਾਂ ਦੇ ਖਾਤਮੇ ਦੇ ਉੱਚਿਤ ਪ੍ਰਬੰਧ ਦਾ ਖਰਚਾ, ਨਹੀਂ ਤਾਂ ਇਹ ਲਾਸ਼ਾਂ ਗਲ-ਸੜ ਕੇ ਵਾਤਾਵਰਣੀ ਪ੍ਰਦੂਸ਼ਣ ਫੈਲਾਉਣ ਤੇ ਬੀਮਾਰੀਆਂ ਪੈਦਾ ਕਰਨ ਦਾ ਕਾਰਨ ਬਣ ਜਾਣਗੀਆਂ। ਗਿਰਝਾਂ ਦੀ ਅਣਹੋਂਦ ਵਿਚ ਹੱਡਾਰੋੜੀ ਵਿਖੇ ਲਾਸ਼ਾਂ ਨੂੰ ਖਾਣ ਵਾਲੇ ਕੁੱਤਿਆਂ ਦੀ ਸੰਖਿਆ ਵਿਚ ਵਾਧਾ, ਉਪਰੰਤ ਕੁੱਤਿਆਂ ਦੁਆਰਾ ਮਨੁੱਖਾਂ ਤੇ ਜੀਵਾਂ ਨੂੰ ਕੱਟੇ ਜਾਣ ਦੀਆਂ ਘਟਨਾਵਾਂ ਵਿਚ ਵਾਧਾ। ਇੰਝ ਪ੍ਰਭਾਵਿਤ ਮਨੁੱਖਾਂ ਤੇ ਜੀਵਾਂ ਦੇ ਹਲਕਾਅ ਜਾਣ (ਪਾਗਲ ਹੋ ਜਾਣ) ਦੀਆਂ ਘਟਨਾਵਾਂ ਵਿਚ ਵਾਧਾ। ਕਈ ਕਿਸਮ ਦੀਆਂ ਛੂਤ ਦੀਆਂ ਬੀਮਾਰੀਆਂ ਵਿਚ ਵਾਧਾ - ਜਿਨ੍ਹਾਂ ਦੇ ਵਿਸਥਾਰਿਤ ਸਮਾਜਿਕ ਤੇ ਆਰਥਿਕ ਵਿਸ਼ਲੇਸ਼ਣਾਂ ਤੋਂ ਬਿਨ੍ਹਾਂ ਕੁੱਲ ਖਰਚੇ ਦਾ ਅੰਦਾਜ਼ਾ ਲਗਾ ਸਕਣਾ ਸੰਭਵ ਨਹੀਂ।

**ਸੁਰੱਖਿਆ ਕਾਰਜ:**

ਅੱਜ ਲੰਬੀ ਚੁੰਝ ਵਾਲੀਆਂ ਗਿਰਝਾਂ, ਪਤਲੀ ਚੁੰਝ ਵਾਲੀਆਂ ਗਿਰਝਾਂ ਤੇ ਚਿੱਟੇ ਪੂੰਝੇ ਵਾਲੀਆਂ ਗਿਰਝਾਂ ਦੀ ਸਰੱਖਿਆ ਲਈ ਕਈ ਅਹਿਮ ਕਾਰਜ ਆਰੰਭੇ ਜਾ ਚੁੱਕੇ ਹਨ। ਸਭ ਤੋਂ ਪਹਿਲਾਂ ਤਾਂ ਇਨ੍ਹਾਂ ਮਾਸਖੋਰੇ ਪੰਛੀਆਂ ਨੂੰ ਜੰਗਲੀ-ਜੀਵ (ਸੁਰੱਖਿਆ) ਕਾਨੂੰਨ 1972 ਦੀ ਸੂਚੀ ਨੰਬਰ ਚਾਰ ਵਿਚੋਂ ਕੱਢ ਕੇ ਸੂਚੀ ਨੰਬਰ ਇਕ ਵਿਚ ਰੱਖ ਦਿੱਤਾ ਗਿਆ ਹੈ ਜਿਸ ਨਾਲ ਉਨ੍ਹਾਂ ਨੂੰ ਬਹੁਤ ਵਧੇਰੇ ਕਾਨੂੰਨੀ ਸੁਰੱਖਿਆ ਉਪਲਬਧ ਕਰਾਈ ਗਈ ਹੈ।

ਫਰਵਰੀ 2004 ਦੌਰਾਨ ਚੰਡੀਗੜ੍ਹ ਵਿਖੇ ਲਗਾਈ ਗਈ ਇਕ ਕਾਰਜਸ਼ਾਲਾ ਵਿਚ ਇਹ ਸਿਫਾਰਸ਼ ਕੀਤੀ ਗਈ ਕਿ ਪਸ਼ੂਆਂ ਦੇ ਇਲਾਜ ਕਾਰਜਾਂ ਵਿਚ ਡਿਕਲੋਫੇਨਾਕ ਰਸਾਇਣ ਦੀ ਵਰਤੋਂ ਉੱਤੇ ਤੁਰੰਤ ਪਾਬੰਦੀ ਲਗਾਈ ਜਾਵੇ ਤੇ ਗਿਰਝਾਂ ਦੀ ਸੰਖਿਆ ਵਧਾਉਣ ਲਈ ਲੋੜੀਂਦੇ ਪ੍ਰੋਗਰਾਮ ਤੁਰੰਤ ਅਮਲ ਵਿਚ ਲਿਆਂਦੇ ਜਾਣ।

ਮਾਰਚ 17, 2005 ਨੂੰ ਭਾਰਤ ਦੇ ਪ੍ਰਧਾਨ ਮੰਤਰੀ ਦੀ ਪ੍ਰਧਾਨਗੀ ਹੇਠ ਜੰਗਲੀ ਜੀਵਾਂ ਸਬੰਧਤ ਰਾਸ਼ਟਰੀ ਬੋਰਡ ਦੀ ਦੂਸਰੀ ਮੀਟਿੰਗ ਹੋਈ ਜਿਸ ਵਿਚ ਫੈਸਲਾ ਲਿਆ ਗਿਆ ਕਿ ਡੰਗਰਾਂ ਦੇ ਇਲਾਜ ਲਈ ਵਰਤੇ ਜਾ ਰਹੇ ਡਿਕਲੋਫੇਨਾਕ ਰਸਾਇਣ ਦੀ ਵਰਤੋਂ ਜਲਦੀ ਖਤਮ ਕਰਦੇ ਹੋਏ ਅਗਲੇ 6 ਮਹੀਨਿਆਂ ਦੇ ਅੰਦਰ ਅੰਦਰ ਇਸ ਦਵਾਈ ਦਾ ਸੁਯੋਗ ਬਦਲ ਲੱਭ ਲਿਆ ਜਾਵੇ ਤੇ ਉਸ ਨੂੰ ਹੀ ਇਲਾਜ ਕਾਰਜਾਂ ਲਈ ਵਰਤਿਆ ਜਾਵੇ।

ਜੰਗਲੀ ਜੀਵਾਂ ਸਬੰਧਤ ਰਾਸ਼ਟਰੀ ਬੋਰਡ ਦੇ ਫੈਸਲੇ ਦੇ ਅਨੁਸਾਰ ਵਾਤਾਵਰਣ ਅਤੇ ਜੰਗਲਾਤ ਮੰਤਰਾਲੇ ਨੇ ਦਵਾਈਆਂ ਬਣਾਉਣ ਵਾਲੀਆਂ ਕੰਪਨੀਆਂ ਦੇ ਨੁਮਾਇੰਦਿਆਂ ਨਾਲ, ਸਿਹਤ ਮੰਤਰਾਲਾ, ਪਸ਼ੂ ਪਾਲਣ ਵਿਭਾਗ ਅਤੇ ਰਾਜ ਸਰਕਾਰਾਂ ਨਾਲ ਗੱਲਬਾਤ ਦੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਹੈ ਤਾਂ ਕਿ ਸੁਯੋਗ ਯੋਜਨਾਵਾਂ ਨੂੰ ਸਹੀ ਢੰਗ ਨਾਲ ਅਮਲ ਵਿਚ ਲਿਆਂਦਾ ਜਾ ਸਕੇ। ਕਈ ਰਾਜ ਸਰਕਾਰਾਂ ਨੇ ਤਾਂ ਪਸ਼ੂਆਂ ਦੇ ਇਲਾਜ ਵਿਚ ਡਿਕਲੋਫੇਨਾਕ ਦੀ ਵਰਤੋਂ ਉੱਤੇਹਿਲਾਂ ਹੀ ਪਾਬੰਦੀ ਲਗਾ ਦਿੱਤੀ ਹੈ।

ਬੰਬੇ ਕੁਦਰਤੀ ਇਤਿਹਾਸ ਸੁਸਾਇਟੀ ਨੇ ਤਾਂ ਅਜਿਹੀਆਂ ਸੰਸਥਾਵਾਂ ਦੀ ਸਥਾਪਤੀ ਦੀ ਸਿਫਾਰਿਸ਼ ਵੀ ਕੀਤੀ ਹੈ ਜਿਥੇ ਗਿਰਝਾਂ ਤੇ ਹੋਰ ਮਾਸਖੋਰੇ ਪੰਛੀਆਂ ਦਾ ਪਾਲਣ-ਪੋਸ਼ਣ ਕਰਦੇ ਹੋਏ, ਉਨ੍ਹਾਂ ਦੀਆਂ ਬੀਮਾਰੀਆਂ ਦੀ ਜਾਂਚ ਅਤੇ ਉੱਚਿਤ ਦਵਾਈਆਂ ਦੀ ਵਰਤੋਂ ਨਾਲ ਉਨ੍ਹਾਂ ਦੇ ਇਲਾਜ ਕਾਰਜਾਂ ਦਾ ਪ੍ਰਬੰਧ ਸੰਭਵ ਹੋਵੇ। ਬੰਬੇ ਕੁਦਰਤੀ ਇਤਿਹਾਸ ਸੁਸਾਇਟੀ ਨੇ ਪੰਛੀਆਂ ਦੀ ਸੁਰੱਖਿਆ ਸਬੰਧਤ ਰਾਇਲ ਸੁਸਾਇਟੀ ਨਾਲ ਸਾਂਝੇ ਤੌਰ 'ਤੇ ਹਰਿਆਣਾ ਦੇ ਸ਼ਹਿਰ ਪੰਚਕੂਲਾ ਨੇੜੇ ਮਾਸਖੋਰੇ ਪੰਛੀਆਂ ਦੇ ਪਾਲਣ ਪੋਸ਼ਣ ਲਈ ਇਕ ਕੇਂਦਰੀ ਸੰਸਥਾ ਦੀ ਸਥਾਪਨਾ ਵੀ ਕੀਤੀ ਹੈ।

ਆਸ ਹੈ ਕਿ ਡਿਕਲੋਫੇਨਾਕ ਰਸਾਇਣ ਨੂੰ ਡੰਗਰਾਂ ਦੇ ਇਲਾਜ ਕਾਰਜਾਂ ਵਿਚ ਵਰਤੀਆਂ ਜਾਂਦੀਆਂ ਦਵਾਈਆਂ ਵਿਚੋਂ ਕੱਢ ਕੇ ਮਾਸਖੋਰੇ ਪੰਛੀਆਂ ਲਈ ਪਾਲਣ ਪੋਸ਼ਣ ਕੇਂਦਰਾਂ ਦੀ ਵਧੇਰੇ ਗਿਣਤੀ ਵਿਚ ਸਥਾਪਨਾ ਕਰਨ ਨਾਲ, ਵਿਨਾਸ਼ ਦੇ ਕਗਾਰ 'ਤੇ ਪਹੁੰਚੀ ਇਹ ਜੀਵ-ਜਾਤੀ ਦੀ ਹੋਂਦ ਨੂੰ ਬਚਾਈ ਰੱਖਣਾ ਪੱਕੇ ਤੌਰ 'ਤੇ ਸੰਭਵ ਹੋ ਸਕੇਗਾ।

ਅੱਜ ਲੋੜ ਹੈ ਕਿ ਵਾਤਾਵਰਣੀ ਪ੍ਰਣਾਲੀ ਦੇ ਕੁਦਰਤੀ ਸੰਤੁਲਨ ਦੇ ਬਣੇ ਰਹਿਣ ਲਈ ਇਨ੍ਹਾਂ ਅਹਿਮ ਪੰਛੀਆਂ -ਗਿਰਝਾਂ ਦੀ ਹੋਂਦ ਨੂੰ ਕਾਇਮ ਰੱਖਣ ਲਈ ਸਾਡੇ ਰਵਈਏ ਵਿੱਚ ਸਾਕਾਰਤਮਕ ਤਬਦੀਲੀ ਲਿਆਂਦੀ ਜਾਵੇ। ●

# ਦਰਿਆਵਾਂ ਦੀ ਮਨੁੱਖ ਹੱਥੋਂ ਹੋ ਰਹੀ ਦੁਰਦਸ਼ਾ

ਬਲਬੀਰ ਸਿੰਘ ਪਰਵਾਨਾ

ਅਜੋਕਾ ਪੰਜਾਬ ਦੇ ਦਰਿਆਵਾਂ ਸਤਲੁਜ, ਬਿਆਸ ਅਤੇ ਅੱਧਾ ਕੁ ਰਾਵੀ ਦੀ ਧਰਤੀ ਹੈ। ਦਰਿਆ ਰਾਵੀ ਵਿਚੋਂ ਇਸ ਨੂੰ ਕੇਵਲ 19.7 ਲੱਖ ਏਕੜ ਫੁੱਟ ਪਾਣੀ ਮਿਲਦਾ ਹੈ ਜੋ ਮਾਝਾ ਖੇਤਰ ਦੀ ਬਿਜਾਈ ਲਈ ਬਣਾਈ ਗਈ ਨਹਿਰ ਅਪਰ ਬਾਰੀ ਦੁਆਬ ਰਾਹੀਂ ਪੰਜਾਬ 'ਚ ਵਰਤਿਆ ਜਾਂਦਾ ਹੈ ਅਤੇ ਇਸ ਦਾ ਬਾਕੀ ਪਾਣੀ ਪੱਛਮੀ ਪੰਜਾਬ ਨੂੰ ਪਹੁੰਚ ਜਾਂਦਾ ਹੈ। ਇਹ ਦਰਿਆ ਪੰਜਾਬ ਦੀ ਜ਼ਿੰਦ ਜਾਨ ਹਨ, ਇਸਦੇ ਜੀਵਨ ਦਾਤੇ ਹਨ। ਇਹਨਾਂ ਦਰਿਆਵਾਂ ਨੇ ਸਾਡੀ ਧਰਤੀ ਅਤੇ ਸਾਡਾ ਸਭਿਆਚਾਰ ਜਰਖੇਜ਼ ਬਣਾਇਆ ਅਤੇ ਇਹ ਹਰਿਆਲੀ ਵਾਲਾ ਬਣਿਆ। ਪਰ ਅੱਜ ਮਨੁੱਖ ਨੇ ਜਿਸ ਪੱਧਰ ਤੇ ਪ੍ਰਦੂਸ਼ਿਤ ਕਰ ਦਿੱਤਾ ਹੈ, ਉਹ ਬੜੀ ਦਰਦਨਾਕ ਤਸਵੀਰ ਪੇਸ਼ ਕਰਦੀ ਹੈ। ਮਨੁੱਖੀ ਪ੍ਰਾਣੀ ਨੇ ਇਨ੍ਹਾਂ ਦਰਿਆਵਾਂ ਨੂੰ ਇਕ ਕੂੜੇਦਾਨ ਦਾ ਰੂਪ ਦੇ ਦਿੱਤਾ ਹੈ। ਅੱਜ ਤਾਂ ਦਰਿਆ ਕਹਿਣਾ ਹੀ ਤਰਕ ਸੰਗਤ ਨਹੀਂ ਲਗਦਾ ਬਲਕਿ 'ਗੰਦੇ ਨਾਲੇ' ਸ਼ਬਦ ਇਨ੍ਹਾਂ ਦੇ ਵਧੇਰੇ ਨੇੜੇ ਪ੍ਰਤੀਤ ਹੁੰਦਾ ਹੈ।

ਅਜੋਕੇ ਸਤਲੁਜ ਅਤੇ ਬਿਆਸ ਦਰਿਆਵਾਂ ਦੀ ਮਨੁੱਖ ਹੱਥੋਂ ਹੋ ਰਹੀ ਦੁਰਦਸ਼ਾ ਦੀ ਕਹਾਣੀ ਛੇੜਣ ਤੋਂ ਪਹਿਲਾਂ, ਇਨ੍ਹਾਂ ਦਰਿਆਵਾਂ ਦੀ ਜੋਬਨ ਰੁੱਤ ਦੀ ਯਾਦ ਨੂੰ ਮੁੜ ਤਾਜ਼ਾ ਕਰਦੇ ਹਾਂ ਤਾਂ ਇਨ੍ਹਾਂ ਦੇ ਸਾਫ ਅਤੇ ਨਿਰਮਲ ਪਾਣੀ ਦੇ ਨਜ਼ਾਰੇ ਦਿਮਾਗ 'ਚ ਉਲੀਕੇ ਜਾਂਦੇ ਹਨ। ਉਦੋਂ ਇਨ੍ਹਾਂ ਵਿਚ ਟੁੱਭੀ ਲਾਇਆਂ ਤਨ ਅਤੇ ਮਨ ਭਰ ਜਾਂਦੇ ਸਨ ਅਤੇ ਮਨੁੱਖ ਨਸ਼ਿਆ ਉਠਦਾ ਸੀ। ਇਨ੍ਹਾਂ ਦੇ ਪਾਣੀਆਂ ਦੇ ਲੈਅ-ਬੱਧ ਸੰਗੀਤ ਨਾਲ ਆਲਾ-ਦੁਆਲਾ ਮੰਤਰ-ਮੁਗਧ ਹੋ ਜਾਂਦਾ ਸੀ। ਜਦੋਂ ਹਰ ਤਿੱਥ-ਤਿਉਹਾਰ ਦੇ ਮੌਕੇ ਇਨ੍ਹਾਂ ਦੇ ਕੰਢਿਆਂ 'ਤੇ ਮੇਲੇ ਭਰਦੇ ਸਨ। ਜਦੋਂ ਮਨੁੱਖ ਨੇ ਅਜੇ ਮਨੁੱਖਤਾ ਦਾ ਪੱਲਾ ਨਹੀਂ ਸੀ ਛੱਡਿਆ।

ਸਾਡੇ ਦਰਿਆਵਾਂ ਵਿਚੋਂ ਦਰਿਆ ਸਤਲੁਜ ਮੁਕਾਬਲਤਨ ਬਹੁਤ ਲੰਬਾ ਦਰਿਆ ਹੈ। ਪਹਿਲਾਂ ਪਹਿਲ ਇਸਨੂੰ ਸਤਾਂਦਰੂ ਦਰਿਆ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਇਹ ਕੈਲਾਸ਼ ਪਰਬਤ ਵਿਚ ਸਥਿਤ ਮਾਨਸਰੋਵਰ ਝੀਲ ਦੇ ਨੇੜੇ ਰਾਕਸ ਤਾਲ ਵਿਚੋਂ ਵਹਿੰਦਾ 4750 ਮੀਟਰ ਦੀ ਉਚਾਈ ਤੋਂ ਸ਼ੁਰੂ ਹੁੰਦਾ ਹੋਇਆ, ਉੱਤਰ ਪੱਛਮੀ ਦਿਸ਼ਾ ਵੱਲ ਵਹਿੰਦਾ, ਸ਼ਿਪਕੀ ਦਰੇ ਤੋਂ ਦੱਖਣ-ਪੱਛਮ ਨੂੰ ਰੁੱਖ ਕਰਦਾ ਇਕ ਤੰਗ ਘਾਟੀ ਰਾਹੀਂ ਜਸਕਰ ਅਤੇ ਹਿਮਾਲਾ ਪਰਬਤ ਦੀਆਂ ਚੜੀਆਂ ਨਾਲ ਅਟਖੇਲੀਆਂ ਕਰਦਾ, ਸ਼ਿਵਾਲਕ ਦੀਆਂ ਪਹਾੜੀਆਂ 'ਤੇ ਘੂਕਰਾਂ ਪਾਉਂਦਾ, ਉੱਚੇ-ਨੀਵੇਂ ਰਾਹਾਂ ਦਾ ਰਾਹੀ ਬਣਦਾ, ਇਹ ਸੱਪ ਵਾਂਗ ਵਲ-ਵਲੇਵੇਂ ਪਾਉਂਦਾ, ਖੇਡਦਾ-ਮਲਦਾ, ਪੰਜਾਬ ਦੀ ਧਰਤੀ ਨੂੰ ਬਿਲਾਸਪੁਰ ਕੋਲ ਭਾਖੜਾ ਪਿੰਡ ਨੇੜੇ ਆ ਕੇ ਚੁੰਮਦਾ ਹੋਇਆ ਇਕ ਡੂੰਘੀ ਘਾਟੀ ਬਣਾਉਂਦਾ ਹੈ, ਜਿੱਥੇ ਅੱਜ ਕੱਲ ਭਾਖੜਾ ਡੈਮ ਦੀ ਉਸਾਰੀ ਹੋ ਚੁੱਕੀ ਹੈ। ਇਸ ਤੋਂ ਅੱਗੇ ਇਹ ਪੰਜਾਬ ਦੇ ਮੈਦਾਨੀ ਇਲਾਕਿਆਂ 'ਚੋਂ ਗੁਜ਼ਰਦਾ ਹੋਇਆ ਅੰਮ੍ਰਿਤਸਰ ਜ਼ਿਲੇ ਦੇ ਪਿੰਡ ਹਰੀ ਕੇ ਪੱਤਣ ਵਿਖੇ ਆਪਣੇ ਸਹਾਇਕ ਦਰਿਆਸ ਬਿਆਸ ਨੂੰ ਆਪਣੇ ਕਲਾਵੇ 'ਚ ਲੈਂਦਾ ਹੋਇਆ ਪਹਿਲਾ ਸੰਗਮ ਕਰਦਾ ਹੈ, ਇਸ ਤੋਂ ਅੱਗੇ ਇਹ ਪਾਕਿਸਤਾਨ ਵਿਚ ਪ੍ਰਵੇਸ਼ ਕਰਦਾ ਹੋਇਆ, ਜਿਹਲਮ ਦਰਿਆ ਨੂੰ ਆਪਣੇ ਨਾਲ ਬਗਲਗੀਰ ਕਰਕੇ ਸਿੰਧ ਨਦੀ ਵਿਚ ਰਚਦਾ-ਮਿਚਦਾ ਅਰਬ ਸਾਗਰ ਵਿਚ ਅਭੇਦ ਹੋ ਜਾਂਦਾ ਹੈ।

ਸਾਡਾ ਦੂਜਾ ਦਰਿਆ ਬਿਆਸ ਹਿਮਾਚਲ ਪ੍ਰਦੇਸ਼ ਦੀਆਂ ਪੀਰ-ਪੰਜਾਲ ਦੀਆਂ ਪਹਾੜੀਆਂ ਵਿਚੋਂ ਰੋਹਤਾਂਗ ਦਰੇ ਨੇੜੇ ਬਿਆਸ ਕੁੰਡ ਨਾਮਕ ਸਥਾਨ ਤੋਂ 4062 ਮੀਟਰ ਦੀ ਉਚਾਈ.ਤੋਂ ਹੋਂਦ ਵਿਚ ਆਉਂਦਾ ਹੈ। ਇਸਦਾ ਪੁਰਾਣਾ ਨਾਮ ਬਿਪਾਸਾ ਹੈ। ਇਹ ਦਰਿਆ ਪੰਜਾਬ ਦੀ ਧਰਤੀ 'ਤੇ ਤਲਵਾੜੇ ਲਾਗਿਉਂ ਦਾਖਲ ਹੋ ਕੇ, ਮੈਦਾਨੀ ਇਲਾਕੇ ਨੂੰ ਗਾਹੁੰਦਾ ਹੋਇਆ ਹਰੀ ਕੇ ਪੱਤਣ ਨੇੜੇ ਆ ਕੇ ਦਰਿਆ ਸਤਲੁਜ ਨਾਲ ਅਭੇਦ ਹੋ ਕੇ ਉਸਦਾ ਹਮਸਫਰ ਹੋ ਨਿੱਬੜਦਾ ਹੈ। ਇਨ੍ਹਾਂ ਦਰਿਆਵਾਂ ਦੀ ਆਪਣੇ ਲੰਮੇ ਸਫਰ ਦੌਰਾਨ ਕਈ ਤਰ੍ਹਾਂ ਦੇ ਖੇਤਰਾਂ ਨਾਲ ਪਹਿਚਾਣ ਬਣਦੀ ਹੈ। ਜਿੱਥੇ ਇਹ ਅਸਮਾਨ ਛੂੰਹਦੇ, ਬਰਫਾਂ ਲੱਦੇ ਪਹਾੜਾਂ ਦੀ ਸਰ-ਸਬਜ਼ ਧਰਾਤਲ ਨੂੰ ਦੁਲਾਰਦੇ-ਪਿਆਰਦੇ ਹਨ, ਉੱਥੇ ਇਹ ਖੁਸ਼ਕ ਪਹਾੜੀਆਂ ਨੂੰ ਵੀ ਠਾਰਦੇ ਹਨ।

ਇਨ੍ਹਾਂ ਦਰਿਆਵਾਂ ਦੇ ਮੁੱਢ-ਕਦੀਮ ਅਤੇ ਇਨ੍ਹਾਂ ਦੀ ਜੰਮਣ ਭੋਂਅ ਦੀ ਜਾਣਕਾਰੀ ਉਪਰੰਤ ਇਸ ਲੇਖ ਦੇ ਹਥਲੇ ਵਿਸ਼ੇ ਬਾਰੇ ਗੱਲ ਨੂੰ ਅੱਗੇ ਤੋਰਦਿਆਂ ਇਹ ਦੱਸਣਾ ਜ਼ਰੂਰੀ ਹੈ ਕਿ ਇਨ੍ਹਾਂ ਦਰਿਆਵਾਂ 'ਤੇ ਜੋ ਵੱਖ ਵੱਖ ਬੰਨ੍ਹ ਬਣਾਏ ਗਏ ਹਨ, ਉਨ੍ਹਾਂ ਤੋਂ ਪਹਿਲਾਂ ਇਨ੍ਹਾਂ ਦਾ ਪਾਣੀ ਇਕ ਧਾਰਾ ਵਿਚ ਵਗਦਾ ਸੀ, ਇਨ੍ਹਾਂ ਦਾ ਪਾਣੀ ਡੂੰਘਾ ਵੀ ਬਹੁਤ ਸੀ ਅਤੇ ਮਲਾਹਾਂ ਦੀ ਬੋਲੀ ਵਿਚ ਇਹ ਵੰਝੀ ਹਾਥ ਵੀ ਨਹੀਂ ਆਉਂਦਾ ਸੀ ਅਤੇ ਇਨ੍ਹਾਂ ਦੀ ਚੌੜਾਈ ਵੀ ਬਹੁਤ ਘੱਟ ਸੀ। ਇਹੋ ਕਾਰਨ ਸੀ ਕਿ ਇਹ ਦਰਿਆ ਆਪਣੀ ਡੂੰਘਾਈ ਅਤੇ ਚੌੜਾਈ ਘੱਟ ਹੋਣ ਕਾਰਨ ਧਰਤੀ ਹੇਠਲੇ ਪਾਣੀ ਦਾ ਪੱਧਰ ਵੀ ਨੀਵਾਂ ਨਹੀਂ ਹੋਣ ਦਿੰਦੇ ਸਨ। ਇਸ ਤੋਂ ਇਲਾਵਾ ਇਨ੍ਹਾਂ ਦੇ ਕੰਢਿਆਂ 'ਤੇ ਉੱਗੇ ਰੁੱਖ, ਸਰਕੜਾ, ਕਾਹੀਂ ਅਤੇ ਹੋਰ ਬਨਸਪਤੀ ਵੀ ਖੂਬ ਮੌਲਦੀ-ਪੱਲਰਦੀ ਸੀ ਜੋ ਇਨ੍ਹਾਂ ਦੇ ਕੰਢਿਆਂ ਦੀ ਮਿੱਟੀ ਨੂੰ ਖੁਰਨ ਤੋਂ ਰੋਕ ਕੇ ਰੱਖਦੀ ਸੀ ਅਤੇ ਦਰਿਆਵਾਂ ਵਿਚਲੀ ਡੂੰਘਾਈ 'ਚ ਭਲ(Siltation)ਪੈਣ ਤੋਂ ਰੁਕਾਵਟ ਬਣਦੀ ਸੀ। ਕੁਦਰਤ ਦੀ ਅਨਮੋਲ ਫਿਜ਼ਾ ਇਸ ਝੱਲ ਨੂੰ ਮਨੁੱਖ ਨੇ ਕੁਹਾੜੇ ਥੱਲੇ ਲਿਆਕੇ ਜਿੱਥੇ ਕੁਦਰਤੀ ਜੰਗਲਾਂ ਦਾ ਸੱਤਿਆਨਾਸ ਕੀਤਾ ਉੱਥੇ ਕਾਹੀਂ-ਸਰਕੜੇ ਨੂੰ ਦਾਤੀ ਫੇਰਕੇ ਪੇਪਰ ਮਿੱਲਾਂ ਅਤੇ ਗੱਤਾ ਮਿੱਲਾਂ ਦਾ ਖਾਜਾ ਬਣਾ ਦਿੱਤਾ। ਇੱਥੇ ਹੀ ਬੱਸ ਨਹੀਂ, ਡੂੰਘੇ ਪਾਣੀਆਂ 'ਚ ਵਿਚਰਨ ਵਾਲੇ ਬਹੁਤ ਸਾਰੇ ਜਲ ਜੀਵਾਂ ਜਿਵੇਂ ਮਗਰਮੱਛ, ਦਰਿਆਈ ਘੋੜੇ, ਅਤੇ ਊਦ-ਬਲਾਵ(ਪਾਣੀ ਦੀ ਬਿੱਲੀ) ਆਦਿ ਜਲ-ਜੀਵਾਂ ਦੀਆਂ ਪਰਜਾਤੀਆਂ ਨੂੰ ਖਤਮ ਕਰਕੇ ਰੱਖ ਦਿੱਤਾ। ਇਸਤੋਂ ਹੋਰ ਵੀ ਅੱਗੇ ਇਨ੍ਹਾਂ ਝੱਲਾਂ 'ਚ ਪਨਾਹ ਲੈ ਕੇ ਵਧਦੇ-ਫੁਲਦੇ ਅਤੇ ਆਪਣੀਆਂ ਪੀਹੜੀਆਂ 'ਚ ਅਥਾਹ ਵਾਧਾ ਕਰਦੇ ਜੰਗਲੀ ਜੀਵ ਜਿਵੇਂ ਸੂਰ, ਪਾਹੜੇ, ਹਿਰਨ, ਗਿੱਦੜ, ਤੱਕਲਿਆਂ



ਵਾਲੀਆਂ ਸੇਹਾਂ, ਨੀਲ-ਗਊਆਂ, ਜੰਗਲੀ ਬਿੱਲਿਆਂ ਸਮੇਤ ਹੋਰ ਬਹੁਤ ਸਾਰੀਆਂ ਜੀਵਾਂ ਦੀਆਂ ਪਰਜਾਤੀਆਂ ਹੁਣ ਲਗਭਗ ਅਲੋਪ ਹੋ ਗਈਆਂ ਹਨ। ਇੰਞ ਮਨੁੱਖ ਇਨ੍ਹਾਂ ਦਰਿਆਵਾਂ ਦੀ ਸੁਹੱਪਣ ਨੂੰ ਚਾਰ ਚੰਨ ਲਾਉਂਦੇ ਇਨ੍ਹਾਂ ਜੀਵਾਂ ਦੀ ਕੁਲਘਾਤ ਕਰਨ ਦਾ ਵੀ ਦੋਸ਼ੀ ਹੋ ਨਿੱਬੜਿਆ ਹੈ।

ਕਿਉਂਕਿ ਪੰਜਾਬ ਖੇਤੀ ਪ੍ਰਧਾਨ ਸੂਬਾ ਹੈ ਅਤੇ ਹਰੇ ਇਨਕਲਾਬ ਨੇ ਇਕ ਸਮੇਂ ਪੰਜਾਬ ਦੀ ਖੇਤੀ ਨੂੰ ਕਾਫੀ ਹੱਦ ਤੱਕ ਹੁਲਾਰਾ ਵੀ ਦਿੱਤਾ ਸੀ। ਇਸ ਦੌਰ ਵਿਚ ਖੇਤੀ ਮਾਹਿਰਾਂ ਵਲੋਂ ਦੱਸੀਆਂ ਗਈਆਂ ਰਸਾਇਣਕ ਖਾਦਾਂ, ਕੀੜੇ ਮਾਰ ਅਤੇ ਨਦੀਨ ਨਾਸ਼ਕ ਦਵਾਈਆਂ ਨੇ ਵੀ ਪੰਜਾਬ ਦੇ ਇਨ੍ਹਾਂ ਪਾਣੀਆਂ ਨੂੰ ਦੂਸ਼ਿਤ ਕਰਨ ਦੀ ਅਹਿਮ ਭੂਮਿਕਾ ਨਿਭਾਈ। ਖਾਸ ਕਰਕੇ ਝੋਨੇ ਦੀ ਫਸਲ ਵਲੇ ਹੁੰਦੀ ਬਰਸਾਤ ਕਾਰਨ, ਇਨ੍ਹਾਂ ਦਰਿਆਵਾਂ ਦੇ ਆਸ-ਪਾਸ ਦੇ ਖੇਤਰਾਂ ਵਿਚੋਂ ਇਹ ਰਸਾਇਣਕ ਖਾਦਾਂ ਅਤੇ ਰਸਾਇਣਕ ਜ਼ਹਿਰਾਂ, ਦਰਿਆਵਾਂ ਵਿਚ ਚੋਆਂ ਅਤੇ ਨਾਲਿਆਂ ਰਾਹੀਂ ਰੁੜ੍ਹ ਕੇ ਲੱਖਾਂ ਟਨ ਦੀ ਤਦਾਦ ਵਿਚ ਪਹੁੰਚ ਜਾਣ ਕਰਕੇ ਇਨ੍ਹਾਂ ਦੇ ਪਾਣੀਆਂ ਨੂੰ ਜ਼ਹਿਰੀਲਾ ਕਰਨ 'ਚ ਅਹਿਮ ਭੂਮਿਕਾ ਨਿਭਾਉਣ ਦਾ ਕਾਰਨ ਬਣਦੀਆਂ ਹਨ। 'ਪੰਜਾਬ ਸਟੇਟ ਬੋਰਡ ਫਾਰ ਦੀ ਪ੍ਰੀਵੈਂਨਸਲ ਐਂਡ ਕੰਟਰੋਲ ਆਫ ਵਾਟਰ ਪੋਲੂਸ਼ਨ' ਵਲੋਂ ਪਿੱਛੇ ਜਿਹੇ ਕਰਵਾਏ ਗਏ ਸਰਵੇਖਣ ਮੁਤਾਬਕ, ਇਹਨਾਂ ਦਰਿਆਵਾਂ ਵਿਚ ਵੱਖ ਵੱਖ ਚੋਆਂ ਅਤੇ ਨਾਲਿਆਂ ਵੱਲੋਂ ਹੇਠ ਲਿਖੇ ਤਰ੍ਹਾਂ ਰਸਾਇਣਕ ਖਾਦਾਂ ਅਤੇ ਹੋਰ ਜ਼ਹਿਰਾਂ ਸੁੱਟੀਆਂ ਜਾ ਰਹੀਆਂ ਹਨ:-

1. ਦਰਿਆ ਸਤਲੁਜ: ਇਸ ਵਿਚ ਮਹਿਮੂਦਪੁਰਾ ਡਰੇਨ, ਚਰਨ ਡਰੇਨ, ਫੰਬਰਾ ਡਰੇਨ(PHAMRA DRAIN), ਥਿਉਂਗ ਡਰੇਨ (THEONG DRAIN),ਕੋਟ ਬਾਦਲ ਖਾਂ ਡਰੇਨ, ਬੁੱਢਾ ਨਾਲਾ, ਪੂਰਬੀ ਅਤੇ ਪੱਛਮੀ ਵੇਈਂ, ਚਮਕੌਰ-ਮਾਛੀਵਾੜਾ ਡਰੇਨ, ਕ੍ਰਿਸ਼ਨਪੁਰਾ ਡਰੇਨ ਸਮੇਤ 12 ਬਰਸਾਤੀ ਨਾਲੇ, ਬਰਸਾਤ ਦੇ ਮੌਸਮ ਵਿਚ ਖੇਤੀਬਾੜੀ ਨਾਲ ਸਬੰਧਤ ਰਸਾਇਣਕ ਜ਼ਹਿਰਾਂ ਅਤੇ ਖਾਦਾਂ ਇਸਦੇ ਸ਼ੁੱਧ ਪਾਣੀ ਵਿਚ ਘੋਲਣ ਦਾ ਕਾਰਨ ਬਣਦੇ ਹਨ।

2. ਦਰਿਆ ਬਿਆਸ: ਇਸ ਵਿਚ ਚੱਕੀ ਨਾਲਾ, ਗਾਜ਼ੀ ਡਰੇਨ, ਨਿਕਾਸ ਮਾਨਸਰ ਡਰੇਨ, ਕਾਹਨੂੰਵਾਨ ਸਵੈਂਪ ਡਰੇਨ, ਟਾਂਡਾ ਰਾਮ ਸਹਾਇ ਡਰੇਨ, ਲੰਮਾ ਚੋਅ, ਸੇਵਾ ਨਾਲਾ, ਸਦਰਪੁਰ ਡਰੇਨ, ਦਸੂਹਾ ਦੇ ਚੋਅ, ਸਟਿਆਲਾ ਡਰੇਨ, ਡਿਹਰੋਵਾਲ ਡਰੇਨ, ਨੌਸ਼ਹਿਰਾ ਡਰੇਨ ਸਮੇਤ 13 ਨਾਲੇ ਬਰਸਾਤ ਦੇ ਦਿਨਾਂ ਵਿਚ ਇਸਦੇ ਪਾਣੀਆਂ ਨੂੰ ਜ਼ਹਿਰੀਲਾ ਕਰਦੇ ਹਨ।

ਇਸ ਤੋਂ ਇਲਾਵਾ 'ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ, ਵੱਲੋਂ ਪਿੱਛੇ ਜਿਹੇ ਕੀਤੇ ਗਏ ਇਕ ਸਰਵੇਖਣ ਮੁਤਾਬਕ ਇਨ੍ਹਾਂ ਦਰਿਆਵਾਂ ਦੇ ਕੰਢਿਆਂ 'ਤੇ ਵਸੇ ਕਸਬਿਆਂ, ਸ਼ਹਿਰਾਂ ਦਾ ਘਰੇਲੂ ਗੰਦ-ਮੰਦ ਅਤੇ ਕਾਰਖਾਨਿਆਂ ਦਾ ਜ਼ਹਿਰੀਲਾ ਹੰਗਾਲ ਹੇਠ ਲਿਖੀ ਮਾਤਰਾ ਵਿਚ, ਇਨ੍ਹਾਂ ਦਰਿਆਵਾਂ ਦੇ ਸ਼ੁੱਧ ਪਾਣੀਆਂ ਵਿਚ ਸੁੱਟਿਆ ਜਾ ਰਿਹਾ ਹੈ।

1. ਸਤਲੁਜ ਦਰਿਆ: ਇਸ ਵਿਚ ਲੁਧਿਆਣਾ ਸ਼ਹਿਰ ਵਿਚੋਂ ਰੋਜ਼ਾਨਾ 148.0 ਮਿਲੀਅਨ ਲੀਟਰ, ਜਲੰਧਰ ਵਿਚੋਂ 68.0 ਮਿਲੀਅਨ ਲੀਟਰ, ਮੋਗੇ ਵਿਚੋਂ 14.0 ਮਿਲੀਅਨ ਲੀਟਰ, ਹੁਸ਼ਿਆਰਪੁਰ ਵਿਚੋਂ 12.0 ਮਿਲੀਅਨ ਲੀਟਰ, ਕਪੂਰਥਲਾ ਵਿਚੋਂ 9.0 ਮਿਲੀਅਨ ਲੀਟਰ, ਅਨੰਦਪੁਰ ਸਾਹਿਬ ਤੋਂ 1.1 ਮਿਲੀਅਨ ਲੀਟਰ, ਨੰਗਲ ਟਾਊਨਸ਼ਿੱਪ ਤੋਂ 1.02 ਮਿਲੀਅਨ ਲੀਟਰ, ਨਯਾ ਨੰਗਲ ਤੋਂ 2.02 ਮਿਲੀਅਨ ਲੀਟਰ, ਫਗਵਾੜਾ ਤੋਂ 12.0 ਮਿਲੀਅਨ ਲੀਟਰ, ਫਿਲੌਰ ਤੋਂ 2.01 ਮਿਲੀਅਨ ਲੀਟਰ, ਨਵਾਂ ਸ਼ਹਿਰ ਤੋਂ 1.47 ਮਿਲੀਅਨ ਲੀਟਰ, ਸੁਲਤਾਨਪੁਰ ਲੋਧੀ ਤੋਂ 1.43 ਮਿਲੀਅਨ ਲੀਟਰ, ਗੰਦਾ ਅਤੇ ਜ਼ਹਿਰੀਲਾ ਪਾਣੀ ਰੋਜ਼ਾਨਾ ਇਸ ਦਰਿਆ ਵਿਚ ਸੁੱਟ ਕੇ ਇਸ ਦੇ ਪਾਣੀ ਨੂੰ ਮਲੀਨ ਕੀਤਾ ਜਾ ਰਿੰਹਾ ਹੈ।

2. ਬਿਆਸ: ਇਸ ਦਰਿਆ ਵਿਚ ਪਠਾਨਕੋਟ ਤੋਂ 18.73 ਮਿਲੀਅਨ ਲੀਟਰ ਅਤੇ ਮੁਕੇਰੀਆਂ ਤੋਂ 0.06 ਮਿਲੀਅਨ ਲੀਟਰ ਗੰਦ-ਮੰਦ ਅਤੇ ਰਸਾਇਣਕ ਜ਼ਹਿਰ ਇਸਦੇ ਪਾਣੀ ਵਿਚ ਰੋਜ਼ਾਨਾ ਸੁੱਟਿਆ ਜਾ ਰਿਹਾ ਹੈ। ਇਸ ਤੋਂ ਇਲਾਵਾ ਸਨਅਤੀ ਕੰਪਲੈਕਸ ਗੋਇੰਦਵਾਲ ਸਾਹਿਬ ਦੀਆਂ ਸਨਅਤਾਂ ਦਾ ਗੰਦ-ਮੰਦ ਅਤੇ ਰਸਾਇਣਕ ਜ਼ਹਿਰ ਵੀ ਇਸੇ ਦਰਿਆ ਵਿਚ ਡੇਗਿਆ ਜਾਂਦਾ ਹੈ। 'ਪੰਜਾਬ ਪੋਲੂਸ਼ਨ ਬੋਰਡ' ਦੇ ਹਵਾਲੇ ਅਨੁਸਾਰ ਇਨ੍ਹਾਂ ਦਰਿਆਵਾਂ ਦੇ ਕੰਢਿਆਂ 'ਤੇ ਵਸੇ ਸ਼ਹਿਰਾਂ ਤੋਂ ਰੋਜ਼ਾਨਾ 302.59 ਮਿਲੀਅਨ ਲੀਟਰ ਗੰਦ ਇਨ੍ਹਾਂ ਦਰਿਆਵਾਂ ਦੇ ਪਾਣੀਆਂ ਨੂੰ ਜ਼ਹਿਰੀਲਾ ਬਣਾ ਰਿਹਾ ਹੈ। ਇਸ ਗੰਦ-ਮੰਦ ਵਿਚ ਤੇਲ, ਗਰੀਸ, ਸਾਇਆਨਾਈਡ, ਨਾਈਟ੍ਰੇਟ, ਕਾਰਬੋਨੇਟ, ਸੀਸਾ, ਸਿੱਕਾ, ਅਤੇ ਮਨੁੱਖੀ ਗੰਦਗੀ ਵਿਚ ਪੈਦਾ ਹੋਏ ਕਿਰਮ, ਕੀੜੇ, ਮਰੇ ਪਸ਼ੂ, ਆਦਿ ਵੱਡੀ ਪੱਧਰ 'ਤੇ ਸ਼ਾਮਲ ਹੁੰਦੇ ਹਨ, ਜੋ ਕਿ ਮਨੁੱਖੀ ਸਿਹਤ, ਬਨਸਪਤੀ, ਜਲ-ਜੀਵਾਂ ਅਤੇ ਜੰਗਲੀ ਜੀਵਾਂ ਵਾਸਤੇ ਬਹੁਤ ਘਾਤਕ ਹਨ। ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ ਰਸਾਇਣਾਂ ਅਤੇ ਗੰਦਮੰਦ ਕਾਰਨ ਪਾਣੀ ਬਹੁਤ ਗੰਧਲਾ ਹੋ ਜਾਂਦਾ ਹੈ, ਜਿਸਦੇ ਸਿੱਟੇ ਵਜੋਂ ਇਸ ਵਿਚ ਆਕਸੀਜਨ ਸਮੋਣ ਦੀ ਸ਼ਕਤੀ ਬਹੁਤ ਘੱਟ ਹੋ ਜਾਂਦੀ ਹੈ, ਜੋ ਇਨ੍ਹਾਂ ਪਾਣੀਆਂ ਵਿਚ ਆਪਣੀ ਵੱਖਰੀ ਦੁਨੀਆਂ ਸਿਰਜੀ ਬੈਠੇ ਜਲ-ਜੀਵਾਂ ਅਤੇ ਬਨਸਪਤੀ ਲਈ ਬੇਹੱਦ ਖਤਰਨਾਕ ਹੁੰਦੀ ਹੈ। 'ਪੰਜਾਬ ਸਟੇਟ ਬੋਰਡ ਫਾਰ ਦੀ ਪ੍ਰੀਵੈਨਸ਼ਲ ਐਂਡ ਕੰਟਰੋਲ ਆਫ ਵਾਟਰ ਪੋਲੂਸ਼ਨ' ਵਲੋਂ ਕੀਤੇ ਗਏ ਸਰਵੇ ਅਨੁਸਾਰ ਇਕੱਲਾ ਬੁੱਢਾ ਨਾਲਾ ਹੀ ਤਕਰੀਬਨ 150.0 ਮਿਲੀਅਨ ਲੀਟਰ ਰੋਜ਼ਾਨਾ ਇਕੱਲੇ ਲੁਧਿਆਣਾ ਸ਼ਹਿਰ ਦਾ ਗੰਦ-ਮੰਦ ਸਤਲੁਜ ਵਿਚ ਸੁੱਟ ਰਿਹਾ ਹੈ। ਹਾਲਾਂ ਕਿ ਇਹ ਅੰਕੜੇ ਲਗਭਗ ਇਕ ਦਹਾਕਾ ਪਹਿਲਾਂ ਦੇ ਹਨ, ਹੁਣ ਜੇਕਰ ਗਹੁ ਨਾਲ ਦੇਖਿਆ ਜਾਵੇ ਤਾਂ ਅੱਜ ਵੱਖ ਵੱਖ ਸ਼ਹਿਰਾਂ ਵਿਚੋਂ ਜੋ ਗੰਦ-ਮੰਦ ਇਨ੍ਹਾਂ ਦਰਿਆਵਾਂ ਵਿਚ ਸੁੱਟਿਆ ਜਾ ਰਿਹਾ ਹੈ- ਇਸਦੀ ਮਿਕਦਾਰ ਦਾ ਅੰਦਾਜ਼ਾ ਲਾਉਂਦਿਆਂ ਹੀ ਰੂਹ ਕੰਬ ਉੱਠਦੀ ਹੈ।

ਉਪਰਕਤ ਬੋਰਡ ਵਲੋਂ ਹੀ ਕੀਤੇ ਗਏ ਇਕ ਸਰਵੇ ਅਨੁਸਾਰ, ਜਿਸ ਸਥਾਨ 'ਤੇ ਸਤਲੁਜ ਦਰਿਆ ਵਿਚ ਬੁੱਢਾ ਨਾਲਾ ਡਿੱਗਦਾ ਹੈ, ਉਸਤੋਂ ਅਗਲੇ ਪਾਣੀ ਵਿਚ 1955 ਵਿਚ ਮੱਛੀਆਂ ਦੀਆਂ 22 ਦੁਰਲੱਭ ਕਿਸਮਾਂ ਮੌਜੂਦ ਸਨ, ਜੋ ਇਸਦੇ ਜ਼ਹਿਰੀਲੇ ਪਾਣੀ ਕਾਰਨ 10 ਸਾਲ ਪਿੱਛੋਂ ਘਟਕੇ ਸਿਰਫ 14 ਰਹਿ ਗਈਆਂ ਅਤੇ

1995 'ਚ ਦੁਬਾਰਾ ਕੀਤੇ ਸਰਵੇ ਅਨੁਸਾਰ ਇਨ੍ਹਾਂ ਦੁਰਲੱਭ ਮੱਛੀਆਂ ਦੀਆਂ ਪਰਜਾਤੀਆਂ ਵਿਚੋਂ ਸਿਰਫ ਪੰਜ ਕਿਸਮਾਂ ਹੀਂ ਆਪਣੀ ਹੋਂਦ ਬਚਾ ਸਕੀਆਂ ਬਾਕੀ ਸਭ ਇਸਦੇ ਜ਼ਹਿਰੀਲੇ ਪਾਣੀਆਂ ਦੀ ਭੇਂਟ ਚੜ ਗਈਆਂ। ਇਸ ਘਟ ਰਹੇ ਗਰਾਫ ਨੂੰ ਆਧਾਰ ਬਣਾ ਕੇ ਉਸਤੋਂ ਅਗਲੇ ਦਸ ਸਾਲ ਭਾਵ ਅੱਜ ਤੱਕ ਇਨ੍ਹਾਂ ਮੱਛੀਆਂ ਅਤੇ ਹੋਰ ਜਲ-ਜਲਵਾਂ ਨਾਲ ਜੋ ਕੁੱਝ ਵਰਤਿਆ ਹੋਵੇਗਾ, ਉਸਦਾ ਅੰਦਾਜ਼ਾ ਪਾਠਕ ਭਲੀ ਭਾਂਤ ਆਪ ਹੀ ਲਗਾ ਸਕਦੇ ਹਾਂ।

ਇਹ ਵੀ ਵਰਨਣਯੋਗ ਹੈ ਕਿ 'ਪੰਜਾਬ ਪੋਲੂਸ਼ਨ ਕੰਟਰੋਲ ਬੋਰਡ' ਦੇ ਇਕ ਨਿਰਣੇ ਮੁਤਾਬਕ ਸਤਲੁਜ ਦਰਿਆ ਦੇ ਪਾਣੀ ਨੂੰ 'ਸੀ' ਕੈਟਾਗਰੀ ਦੀ ਲਿਸਟ ਵਿਚ ਸ਼ਾਮਲ ਕੀਤਾ ਜਾ ਚੁੱਕਾ ਹੈ, ਜਿਸਦੀ ਵਿਆਖਿਆ ਇਹ ਹੈ ਕਿ ਇਹ ਪਾਣੀ ਮਨੁੱਖੀ ਵਰਤੋਂ ਦੇ ਬਿਲਕੁਲ ਅਯੋਗ ਹੋ ਚੁੱਕਾ ਹੈ। ਇੰਝ ਉਪਰੋਕਤ ਹਵਾਲਿਆਂ ਨਾਲ ਇਹ ਸਿੱਧ ਹੋ ਜਾਂਦਾ ਹੈ ਕਿ ਸਤਲੁਜ ਦਰਿਆ ਦੀਆਂ ਵੱਖ ਵੱਖ ਫਾਂਕਾਂ ਵਿਚ ਸਾਲ ਦਾ ਬਹੁਤਾ ਸਮਾਂ ਵਗਣ ਵਾਲਾ ਪਾਣੀ ਹੁਣ ਪੁਰਾਣਾ ਸ਼ੁੱਧ ਜਲ ਨਹੀਂ ਸਗੋਂ ਇਹ ਵੱਖ ਵੱਖ ਸ਼ਹਿਰਾਂ ਦੀ ਨਿਰੀ ਗੰਦਗੀ ਅਤੇ ਕਾਰਖਾਨਿਆਂ ਦਾ ਸੁੱਟਿਆ ਹੋਇਆ ਜ਼ਹਿਰ ਹੀ ਹੈ। ਇਸ ਗੱਲ ਦਾ ਜੇਕਰ ਪ੍ਰਤੱਖ ਸਬੂਤ ਵੇਖਣਾ ਹੋਵੇ ਤਾਂ ਹਰੀਕੇ ਪੱਤਣ ਨੇੜੇ ਸਤਲੁਜ ਅਤੇ ਬਿਆਸ ਦਾ ਸੰਗਮ ਹੋਣ ਵਾਲੇ ਥਾਂ 'ਤੇ ਦਰਿਆ ਸਤਲੁਜ ਦੀ ਕਾਲੀ ਸ਼ਾਹ ਧਾਰ ਅਤੇ ਦਰਿਆ ਬਿਆਸ ਦੀ ਮੁਕਾਬਤਨ ਚਿੱਟੀ ਧਾਰ ਤੋਂ ਦੇਖਿਆ ਜਾ ਸਕਦਾ ਹੈ।

ਪਤਾ ਨਹੀਂ ਅਸੀਂ ਆਪਣੇ ਜੀਵਨ ਦਾ ਅਤੇ ਦਰਿਆਵਾਂ ਦੀ ਇਸ ਪੱਧਰ 'ਤੇ ਦੁਰਦਸ਼ਾ ਕਰਕੇ ਆਪਦੀ ਹੋਣੀ ਬਾਰੇ ਅਵੇਸਲੇ ਕਿਉਂ ਹੋਏ ਪਏ ਹਾਂ? ਕੀ ਸਾਨੂੰ ਇਹ ਗਿਆਨ ਨਹੀਂ ਕਿ ਦਰਿਆਵਾਂ ਦੇ ਇਸ ਸੰਗਮ 'ਤੇ ਇਕ ਕੌਮਾਂਤਰੀ ਪ੍ਰਸੱਧੀ ਪ੍ਰਾਪਤ ਨਮ-ਧਰਤੀ ਅਤੇ ਜੰਗਲੀ ਜਾਨਵਰਾਂ ਦੀ ਰੱਖ ਵੀ ਹੋਂਦ ਵਿਚ ਆ ਚੁੱਕੀ ਹੈ, ਜਿਸਨੂੰ ਏਸ਼ੀਆ ਦੀ ਸਭ ਤੋਂ ਵੱਡੀ ਝੀਲ ਹੋਣ ਦਾ ਦਰਜਾ ਪ੍ਰਾਪਤ ਹੈ। ਇਸ ਝੀਲ ਵਿਚ ਮੱਛੀਆਂ ਦੀਆਂ ਬਹੁਤ ਹੀ ਦੁਰਲੱਭ ਮੱਛੀਆਂ ਅਤੇ ਜਲ-ਜੀਵਾਂ ਦਾ ਆਪਣਾ ਹੀ ਇਕ ਸੰਸਾਰ ਹੈ। ਜਦ ਇਸ ਪਾਣੀ ਵਿਚ ਇੰਨੀ ਜ਼ਹਿਰ ਅਤੇ ਰਸਾਇਣਕ ਪਦਾਰਥ ਮਿਲ ਚੁੱਕੇ ਹਨ ਤਾਂ ਇਹ ਸਿੱਕਾ, ਪਾਰਾ ਜਿਸਤ ਅਤੇ ਹੋਰ ਖਣਿਜ ਜੋ ਇਸਦੀ ਰੇਤ ਦੀ ਸੇਜ 'ਤੇ ਪਸਰਦੇ ਹਨ ਤਾਂ ਇਸਨੂੰ ਮਲ੍ਹੱਪ ਅਤੇ ਹੋਰ ਕਈ ਜਲ-ਜੀਵ ਆਪਣਾ ਖਾਜਾ ਬਣਾ ਲੈਂਦੇ ਹਨ ਅਤੇ ਇਨ੍ਹਾਂ ਮਲੱਪਾਂ ਅਤੇ ਹੋਰ ਜਲ-ਜੀਵਾਂ ਨੂੰ ਮੱਛੀਆਂ ਆਪਣਾ ਖਾਜਾ ਬਣਾ ਲੈਂਦੀਆਂ ਹੋਣ ਕਰਕੇ ਜਦ ਅਸੀਂ ਦਰਿਆਵਾਂ ਦੀ ਮੱਛੀ ਨੂੰ ਆਪਣੀ ਮੇਜ 'ਤੇ ਪਰੋਸਦੇ ਹਾਂ ਤਾਂ ਇਸ ਕਾਲ ਚੱਕਰ ਦਾ ਅਸੀਂ ਵੀ ਸ਼ਿਕਾਰ ਹੋ ਜਾਂਦੇ ਹਾਂ।

ਇੰਝ ਜਿਸ ਗੰਦ-ਮੰਦ ਨੂੰ ਮਨੁੱਖ ਨੇ ਦਰਿਆਵਾਂ ਵਿਚ ਰੋੜ ਕੇ ਸੁਰਖ਼ੁਰੂ ਹੋਣ ਦਾ ਭਰਮ ਪਾਲਿਆ ਸੀ, ਉਹੀ ਗੰਦ-ਮੰਦ ਇਸ ਘਟਨਾ ਚੱਕਰ ਨਾਲ ਮਨੁੱਖ ਦੇ ਮਿਹਦੇ 'ਚ ਜਾ ਪਹੁੰਚਦਾ ਹੈ ਅਤੇ ਪਹੁੰਚਦਾ ਵੀ ਪੱਕੇ ਪੈਰੀਂ ਹੀ ਹੈ। ਇੰਨਾ ਹੀ ਬੱਸ ਨਹੀਂ ਹਰੀ ਕੇ ਪੱਤਣ ਤੋਂ ਜੋ ਨਹਿਰਾਂ ਮਾਲਵੇ ਅਤੇ ਰਾਜਸਥਾਨ ਖੇਤਰ ਨੂੰ ਜਾਂਦੀਆਂ ਹਨ ਅਤੇ ਇਸ ਖੇਤਰ ਦੇ ਵੱਡੇ ਹਿੱਸੇ ਵਿਚ ਇਹ ਪਾਣੀ ਸਾਫ ਕਰਕੇ ਪੀਣ ਦੇ ਕੰਮ ਆਉਂਦਾ ਹੈ ਅਤੇ ਛੱਪੜਾਂ ਰਾਹੀਂ ਡੰਗਰਾਂ ਦੀ ਪਿਆਸ ਬੁਝਾਉਂਦਾ ਹੈ, ਲੰਮੇ ਸਮੇਂ ਵਿਚ ਇਸ ਪਾਣੀ ਨੂੰ ਪੀਣ ਵਾਲਿਆਂ ਦਾ ਕੀ ਬਣੂੰ? ਇਨ੍ਹਾਂ ਰਸਾਇਣਕ ਧਾਤੂਆਂ ਅਤੇ ਕਿਣਕਿਆਂ ਤੋਂ ਹੁਣ ਤੱਕ ਪੈਦਾ ਹੋਈਆਂ ਬੀਮਾਰੀਆਂ ਦਾ ਕੋਈ ਪੱਕਾ ਵੇਰਵਾ ਤਾਂ ਮਿਲ ਨਹੀਂ ਰਿਹਾ ਪ੍ਰੰਤੂ ਪੇਟ ਦੀਆਂ ਬੀਮਾਰੀਆਂ ਤੋਂ ਲੈ ਕੇ ਕੈਂਸਰ ਤੱਕ ਦੇ ਨਾਮੁਰਾਦ ਰੋਗਾਂ ਨੂੰ ਇਸ ਜ਼ਹਿਰੀਲੇ ਪਾਣੀ ਦੀ ਦੇਣ ਮੰਨਿਆ ਜਾ ਰਿਹਾ ਹੈ। ਅੱਜ ਮਨੁੱਖ ਦਾ ਇਕ ਹਿੱਸਾ ਜਿੱਥੇ ਕੁਦਰਤ ਨਾਲ ਆਢਾ ਲਾਈ ਬੈਠਾ ਹੈ- ਕੁਦਰਤ ਦੀ ਭੰਨ-ਤੋੜ ਪ੍ਰਤੀ ਲੋਕਾਂ ਨੂੰ ਚੇਤੰਨ ਕਰਨ ਦੇ ਆਹਰ ਲੱਗੇ ਹੋਏ ਹਨ। ਅਜਿਹੇ ਕੁਦਰਤ ਪ੍ਰੇਮੀਆਂ ਨੂੰ ਹੀ ਇਹਨਾਂ ਦਰਿਆਵਾਂ ਦੀ ਹੋ ਰਹੀ ਦੁਰਗਤੀ ਬਾਰੇ ਠੋਸ ਉਪਰਾਲੇ ਕਰਨੇ ਚਾਹੀਦੇ ਹਨ। ●

ਅਸੀਂ ਹਾਲੇ ਵੀ ਦੂਸ਼ਿਤ ਪਾਣੀ ਦੇ ਪ੍ਰਭਾਵ ਤੋਂ ਪੀੜਤ ਹਾਂ। ਚਾਰ ਵਰ੍ਹੇ ਪਹਿਲਾਂ, ਜਦੋਂ ਮੇਰੀ ਧੀ ਦਾ ਜਨਮ ਹੋਇਆ, ਉਸ ਦਾ ਨੱਕ ਅਤੇ ਬੁੱਲ੍ਹ ਨਹੀਂ ਸਨ। ਅਜਿਹੀਆਂ ਲੜਕੀਆਂ ਨਾਲ ਕੋਈ ਵਿਆਹ ਕਰਨਾ ਪਸੰਦ ਨਹੀਂ ਕਰੇਗਾ ਕਿਉਂਕਿ ਜ਼ਹਿਰੀਲੇ ਪਾਣੀ ਦੇ ਅਸਰ ਕਰਕੇ ਉਨ੍ਹਾਂ ਨੂੰ ਮਾਂਹਵਾਰੀ ਨਹੀਂ ਆਉਂਦੀ।

ਅਸੀਂ ਸਰਕਾਰ ਨੂੰ ਯਾਦ ਕਰਾਉਣਾ ਚਾਹੁੰਦੇ ਹਾਂ ਕਿ ਸਨਅਤੀ ਰਸਾਇਣਕ ਪਦਾਰਥਾਂ ਦੀ ਰਹਿੰਦ-ਖੂੰਹਦ ਦੀ ਵਾਤਾਵਰਣ ਵਿਚ ਹਾਜ਼ਰੀ ਨਾਲ, ਮੁਲਕ ਭਰ ਵਿਚ ਅਜਿਹੀਆਂ ਤਬਾਹੀਆਂ ਵਾਪਰਨ ਦੇ ਕੰਢੇ ਤੇਹਨ। (ਚਮਨ ਦੇਵੀ ਸ਼ਕਲਾ-ਗਰੀਨ ਪੀਸ ਸੰਸਥਾ ਦੀ ਕਾਰਕੁੰਨ...ਹਿੰਦੁਸਤਾਨ ਟਾਈਮਜ਼ )

ਅੱਜ-ਨਾਮਾ

### ਤੀਸ ਮਾਰ ਖਾਂ

ਲਾ ਕੇ ਜ਼ੋਰ ਨਾ ਦਸਵੀਂ ਪਾਸ ਹੋਈ,
ਹਟ ਕੇ ਪੜ੍ਹਨ ਤੋਂ ਲੱਗਿਆ ਗਾਉਣ ਮੁੰਡਾ।
ਲਾ ਕੇ ਫੱਟਾ ਫਿਰ ਬਹਿ ਗਿਆ ਡਾਕਟਰੀ ਦਾ,
ਟੀਕੇ ਤਾਕਤ ਦੇ ਲੱਗਿਆ ਲਾਉਣ ਮੁੰਡਾ।
ਲੱਗੀ ਜਦੋਂ ਸਕੀਮ ਨਾ ਸਿਰੇ ਇਹ ਵੀ,
ਲੱਗਾ ਨਵੀਂ ਫਿਰ ਬਣਤ ਬਣਾਉਣ ਮੁੰਡਾ।
ਕਾਲੇ ਇਲਮ ਦਾ ਬਹਿ ਗਿਆ ਮਾਹਰ ਬਣ ਕੇ,
ਲੱਗਾ ਨੋਟ ਫਿਰ ਖੂਬ ਕਮਾਉਣ ਮੁੰਡਾ।
ਰਾਹੂ, ਕੇਤੂ, ਸ਼ਨਿੱਚਰ ਦਾ ਡਰ ਪਾ ਕੇ,
ਕਾਂਬਾ ਗਾਹਕ ਨੂੰ ਰੱਜ ਕੇ ਲਾਈ ਜਾਂਦਾ।
ਬਚਣਾ ਚਾਹੋ ਤਾਂ ਕਰੋ ਉਪਾਅ ਭਾਈ,
ਸ਼ਕਲ ਵੇਖ ਕੇ ਰੇਟ ਸੁਣਾਈ ਜਾਂਦਾ।





# ਸਦੀ ਦਾ ਕ੍ਰਾਂਤੀ-ਵਿਗਿਆਨ-ਜੀਵ ਤਕਨਾਲੋਜੀ

ਡਾ: ਡੀ. ਪੀ. ਸਿੰਘ

ਨੋਬਲ ਪੁਰਸਕਾਰ ਤੋਂ ਵਾਂਝੇ ਰਹੇ ਪਿਛਲੀ ਸਦੀ ਦੇ ਸਭ ਤੋਂ ਮਹੱਤਵਪੂਰਣ ਅਤੇ ਪ੍ਰਸਿੱਧ ਵਿਗਿਆਨੀ ਲੂਈਸ ਪਾਸਚਰ ਨੇ ਆਪਣੀ ਮੌਤ ਤੋਂ ਪਹਿਲਾਂ ਕਿਹਾ ਸੀ"ਭਵਿੱਖ ਉਹਨਾਂ ਲੋਕਾਂ ਦਾ ਹੈ ਜੋ ਪਿਸ ਰਹੀ ਮਨੁੱਖਤਾ ਦੇ ਭਲੇ ਲਈ ਕੁੱਝ ਕਰਦੇ ਹਨ।" ਅਤੇ ਇਹ ਵੀ ਕਿਹਾ:"ਮੌਕਾ ਉਹਨਾਂ ਲਈ ਹੈ ਜੋ ਇਸ ਨੂੰ ਲੈਣ ਲਈ ਹਰ ਵਕਤ ਤਿਆਰ ਰਹਿੰਦੇ ਹਨ।" ਇਹੋ ਕਾਰਨ ਹੈ ਕਿ ਇਸ ਵਿਗਿਆਨੀ ਨੂੰ ਅੱਜ ਜੀਵ-ਵਿਗਿਆਨ ਦੇ ਨਿਊਟਨ ਵਜੋਂ ਯਾਦ ਕੀਤਾ ਜਾਂਦਾ ਹੈ। ਲੂਈਸ ਪਾਸਚਰ ਦੀਆਂ ਕਾਢਾਂ ਨੇ ਰਸਾਇਣ ਵਿਗਿਆਨ, ਖੇਤੀ ਬਾੜੀ, ਉਦਯੋਗ, ਦਵਾਈਆਂ ਅਤੇ ਸਰਜਰੀ ਦੇ ਖੇਤਰ ਵਿਚ ਇਕ ਕ੍ਰਾਂਤੀ ਲਿਆਂਦੀ ਅਤੇ ਸੂਖਮ ਜੀਵ ਵਿਗਿਆਨ ਦੇ ਖੇਤਰ ਨੂੰ ਇਕ ਨਵੀਂ ਦਿਸ਼ਾ ਅਤੇ ਅਰਥ ਪ੍ਰਦਾਨ ਕਰਦੇ ਹੋਏ ਇਸ ਨੂੰ ਮਨੁੱਖਤਾ ਦੀ ਸੇਵਾ ਲਈ ਢਾਲਿਆ। ਮਨੁੱਖਤਾ ਦੀ ਭਲਾਈ ਦੇ ਸਮਰਥਕ ਵਜੋਂ ਜਾਣੇ ਜਾਂਦੇ ਇਸ ਵਿਗਿਆਨੀ ਦੀ ਖਮੀਰ, ਦਵਾਈਆਂ ਅਤੇ ਹਲਕਾਅ ਦੇ ਖੇਤਰ ਦੀ ਖੋਜ ਨੇ ਇਸ ਨੂੰ ਇਕ ਸੰਸਥਾ ਵਜੋਂ ਉਭਾਰਿਆ ਅਤੇ ਇਹਨਾਂ ਖੋਜਾਂ ਨੇ ਮਨੁੱਖੀ ਸਮਾਜ ਨੂੰ ਨਰੋਈ ਜ਼ਿੰਦਗੀ ਪ੍ਰਦਾਨ ਕਰਨ ਵਿਚ ਇਕ ਅਹਿਮ ਭੂਮਿਕਾ ਨਿਭਾਈ। ਇਹਨਾਂ ਸਾਰੀਆਂ ਖੋਜਾਂ ਦਾ ਮੂਲ ਤੱਤ "ਸੂਖਮ ਜੀਵ-ਤਕਨਾਲੋਜੀ" ਹੀ ਸੀ।

ਅਲੈਗਜ਼ੈਂਡ ਫਲੈਮਿੰਗ ਨਾਮੀ ਸੂਖਮ ਜੀਵ ਵਿਗਿਆਨੀ ਨੂੰ ਪੈਨਸਲੀਨ ਦੀ ਖੋਜ ਕਾਰਨ 1945 ਵਿਚ ਨੋਬਲ ਇਨਾਮ ਮਿਲਿਆ। ਉਹ ਬੈਕਟੀਰੀਆ ਤੇ ਕੰਮ ਕਰ ਰਿਹਾ ਸੀ ਜੋ ਮਨੁੱਖ ਦੀ ਭਲਾਈ ਦੇ ਯੋਗ ਹੋਣ। ਇਹ ਖੋਜ ਵਿਚ ਰੁੱਝੇ ਹੋਏ ਹੀ ਉਸਨੇ ਪੈਨਸਲੀਨ ਦੀ ਖੋਜ ਕਰ ਲਈ ਜਿਸ ਨੇ ਮੈਡੀਸਨ ਦੇ ਖੇਤਰ ਵਿਚ ਇਕ ਕ੍ਰਾਂਤੀ ਲਿਆਂਦੀ।

ਦਰਅਸਲ ਸੂਖਮ ਜੀਵਾਂ ਅਤੇ ਇਸ ਨਾਲ ਸਬੰਧਤ ਤਕਨਾਲੋਜੀ ਨੂੰ ਮੂਲ ਸਾਇੰਸ ਦੀਆਂ ਦੀਵਾਰਾਂ ਤੱਕ ਸੀਮਤ ਨਹੀਂ ਰੱਖਿਆ ਜਾ ਸਕਦਾ। ਬਲਕਿ ਇਸ ਨੇ ਜੀਵ-ਵਿਗਿਆਨ ਨੂੰ ਇਕ ਨਵੀਂ ਪ੍ਰੀਭਾਸ਼ਾ ਦਿੱਤੀ। ਜਿਸ ਅਨੁਸਾਰ ਇਹ ਵਿਗਿਆਨ ਸਾਰੀਆਂ ਹੱਦਾਂ-ਬੰਨੇ ਪਾਰ ਇਕ ਵਧੀਆ ਅਤੇ ਬੁਰੀ ਦੋਵੇਂ ਤਰ੍ਹਾਂ ਦੀ ਸਾਇੰਸ ਹੈ ਜਿਸ ਨੂੰ ਮਨੁੱਖਤਾ ਦੇ ਭਲੇ ਅਤੇ ਵਿਨਾਸ਼ ਦੋਹਾਂ ਲਈ ਵਰਤਿਆ ਜਾ ਸਕਦਾ ਹੈ। ਇਸ ਵਿਗਿਆਨ ਦੀ ਖੂਬਸੂਰਤੀ ਇਹ ਵੀ ਹੈ ਕਿ ਵਰਤੇ ਜਾਣ ਵਾਲੇ ਸੂਖਮ ਜੀਵ ਉੱਬਲਦੇ ਪਾਣੀਆਂ ਤੋਂ ਲੈ ਕੇ ਸਦੀਆਂ ਤੋਂ ਜੰਮੀ ਐਂਟਾਰਟਿਕਾ ਦੀ ਬਰਫ ਤੱਕ, ਸਮੁੰਦਰਾਂ ਦੇ ਖਾਰੇ ਪਾਣੀਆਂ ਤੋਂ ਲੈ ਕੇ ਪਹਾੜਾਂ ਦੀਆਂ ਸਭ ਤੋਂ ਉੱਚੀਆਂ ਚੋਟੀਆਂ ਤੋਂ ਲੈ ਕੇ ਮਾਰੂਥਲਾਂ ਦੀ ਰੇਤ ਅਤੇ ਤੇਲ ਦੇ ਖੂਹਾਂ ਤੱਕ ਮੌਜੂਦ ਹਨ ਅਤੇ ਮਨੁੱਖਤਾ ਦੀ ਭਲਾਈ ਲਈ ਆਪਣਾ ਯੋਗਦਾਨ ਪਾ ਰਹੇ ਹਨ। ਇਹਨਾਂ ਸੂਖਮ ਜੀਵਾਂ ਦੀ ਦਹੀਂ, ਪਨੀਰ, ਮੱਖਣ, ਸਿਰਕਾ, ਸ਼ਰਾਬ ਅਤੇ ਹੋਰ ਘਰੇਲੂ ਜ਼ਰੂਰਤਾਂ ਵਿਚ ਦੇਣ ਨੂੰ ਅਣਗੌਲਿਆਂ ਕਰਕੇ ਰੱਖਿਆ ਗਿਆ ਹੈ ਜਦਕਿ ਇਹਨਾਂ ਜੀਵਾਂ ਦੀ ਉਕਤ ਤੋਂ ਇਲਾਵਾ ਖੇਤੀਬਾੜੀ ਅਤੇ ਸਿਹਤ ਸਹੂਲਤਾਂ ਵਿਚ ਵੀ ਇਕ ਵਿਲੱਖਣ ਦੇਣ ਹੈ। ਵਿਗਿਆਨ ਦੇ ਖੇਤਰ ਵਿਚ ਸੂਖਮ ਜੀਵ ਤਨਾਲੋਜੀ ਦਾ ਵਿਕਾਸ ਅਦਭੁੱਤ ਅਤੇ ਬਹੁਤ ਵਿਸ਼ਾਲ ਹੈ ਜਿਸ ਬਾਰੇ ਕਦੇ ਸੁਪਨਾ ਵੀ ਨਹੀਂ ਸੀ ਲਿਆ ਗਿਆ। ਜੀਵ-ਤਕਨਾਲੋਜੀ ਖੋਜ ਦਾ ਆਧਾਰ "ਤਰਤੀਬੀ ਬੁਨਿਆਦੀ ਜੋੜੇ................" ਸਨ। ਸੰਨ 1982 ਤੱਕ ਵਿਗਿਆਨੀਆਂ ਨੇ ਸਿਰਫ 6,80,000 ਅਜਿਹੇ ਬੁਨਿਆਦੀ ਜੋੜੇ ਖੋਜੇ ਹਨ, ਸਨ ਜੋ ਅੱਜ ਵਧ ਕੇ 2.7 ਬਿਲੀਅਨ ਹੋ ਚੁੱਕੇ ਹਨ, ਜੋ ਸਿਰਫ ਉਤਸ਼ਾਹਜਨਕ ਹੀ ਨਹੀਂ ਬਲਕਿ ਇਸ ਤਕਨਾਲੋਜੀ ਵਿਚ ਇਕ ਮੀਲ ਪੱਥਰ ਸਾਬਤ ਹੋ ਰਹੇ ਹਨ।

ਧਰਤੀ ਤੇ ਜੀਵਾਂ ਦੇ ਵਿਕਾਸ ਤੋਂ ਲੈ ਕੇ ਅੱਜ ਦੀ ਵਿਕਸਤ ਸਾਇੰਸ ਵਿਚ ਇਹਨਾਂ ਸੂਖਮ ਜੀਵਾਂ ਨੇ ਇਕ ਮਿਸਾਲੀ ਭੂਮਿਕਾ ਨਿਭਾਈ ਹੈ। ਭੂ-ਵਿਗਿਆਨੀਆਂ ਦਾ ਵਿਚਾਰ ਹੈ ਕਿ 3.5 ਤੋਂ 4.0 ਬਿਲੀਅਨ ਸਾਲ ਪਹਿਲਾਂ ਧਰਤੀ ਤੇ ਸਿਰਫ ਪ੍ਰੋਕੈਰੇਉਟਿਕ ਕਿਸਮ ਦੀ ਜੀਵਾਣੂ ਮੌਜੂਦ ਸਨ। ਉਹਨਾਂ ਤੋਂ ਕਰੀਬਨ 2 ਬਿਲੀਅਨ ਸਾਲ ਬਾਅਦ ਯੂਕੈਰੇਉਟਿਕ ਕਿਸਮ ਦੇ ਜੀਵਾਣੂੰ ਧਰਤੀ ਤੇ ਪੈਦਾ ਹੋਏ। ਗਰੀਨਲੈਂਡ ਵਿਚ ਮੌਜੂਦ ਤਲਛੱਟੀ ਚਟਾਨਾਂ 3.8 ਬਿਲੀਅਨ ਸਾਲ ਪੁਰਾਣੀਆਂ ਹਨ ਜਦਕਿ ਉੱਤਰੀ ਆਸਟਰੇਲੀਆ ਅਤੇ ਦੱਖਣੀ ਅਫਰੀਕਾ ਦੇ ਪਥਰਾਟ ਜਿਨਾਂ ਵਿਚ ਪ੍ਰੋਕੈਰੇਉਟਿਕ ਸੈਲਾਂ ਦੀ ਹੋਂਦ ਸਥਾਪਿਤ ਕੀਤੀ ਗਈ, ਕਰੀਬਨ 3.5 ਬਿਲੀਅਨ ਸਾਲ ਪੁਰਾਣੇ ਹਨ। ਇਹਨਾਂ ਚਟਾਨਾਂ ਅਤੇ ਪਥਰਾਟਾਂ ਦੇ ਰਸਾਇਣਕ ਵਿਸ਼ਲੇਸ਼ਣ ਨੇ ਸਿੱਧ ਕੀਤਾ ਕਿ ਇਹਨਾ ਜੀਵਾਂ ਵਿਚ ਖਮੀਰੀ ਕਿਸਮ ਦੀਆਂ ਸੰਚਾਰੂ ਵਿਧੀਆਂ ਸਨ ਅਤੇ ਇਹਨਾਂ ਵਿਚ ਆਕਸਜਨ ਰਹਿਤ ਪ੍ਰਕਾਸ਼ ਸੰਸ਼ਲੇਸ਼ਣ ਕ੍ਰਿਆ 3 ਬਿਲੀਅਨ ਸਾਲ ਪਹਿਲਾਂ ਵਿਕਸਤ ਹੋਈ ਜੋ ਬਾਅਦ ਵਿੰਚ ਆਕਸੀਨ ਪੈਦਾ ਕਰਨ ਵਾਲੀ ਪ੍ਰਕਾਸ਼ ਸੰਸਲੇਸ਼ਣ ਕ੍ਰਿਆ ਵਿਚ ਤਬਦੀਲ ਹੋਈ। ਅੱਜ ਸਮੁੱਚੀ ਬਨਸਪਤੀ ਦਾ ਆਧਾਰ ਹੀ ਇਸ ਕ੍ਰਿਆ ਨੂੰ ਮੰਨਿਆ ਜਾਂਦਾ ਹੈ ਜਦ ਕਿ ਇਸ ਕਾਰਨ ਹੀ ਸਮੁੱਚਾ ਜੀਵ ਸੰਸਾਰ ਇਸ ਧਰਤੀ ਤੇ ਵਿਚਰ ਰਿਹਾ ਹੈ। ਇਕ ਅਨੁਮਾਨ ਅਨੁਸਾਰ ਇਸ ਧਰਤੀ ਤੇ ਇਸ ਵਕਤ ਕਰੀਬਨ 14 ਮਿਲੀਅਨ ਕਿਸਮਾਂ ਦੇ ਸੂਖਮ ਜੀਵ ਹਨ ਜਿੰਨਾਂ ਵਿਚੋਂ 15% ਸਮੁੰਦਰੀ ਹਨ ਅਤੇ 6-7 ਮਿਲੀਅਨ ਊਸ਼ਣ ਕਟਿਬੰਧ ਵਿਚ ਹਨ। ਇਹਨਾਂ ਵਿਚੋਂ 400000 ਕਿਸਮਾਂ ਗਰਮ ਏਸ਼ੀਆ, ਅਫਰੀਕਾ ਅਤੇ ਲਾਤੀਨੀ ਅਮਰੀਕਾ ਵਿਚ ਹਨ। ਨਵੀਂ ਸਦੀ ਦੀ ਇਸ ਜੀਵ-ਤਕਨਾਲੋਜੀ ਦਾ ਆਧਾਰ ਇਹਨਾਂ ਸੂਖਮ ਜੀਵਾਂ ਵਿਚ ਹੀ ਪਿਆ ਹੈ।

ਸਾਇੰਸ ਨੇ ਜਦੋਂ ਭਾਰਤ ਵਿਚ ਅੰਗੜਾਈ ਵੀ ਨਹੀਂ ਲਈ ਸੀ ਉਦੋਂ ਤੋਂ ਵੀ ਸਦੀਆਂ ਪਹਿਲਾਂ ਬੈਕਟੀਰੀਆ ਅਤੇ ਉੱਲੀ ਸਾਡੀ ਸੱਭਿਅਤਾ ਦਾ ਹਿੱਸੇ ਰਹੇ ਹਨ। ਦੁੱਧ ਨੂੰ ਜਾਗ ਲਗਾ ਕੇ ਦਹੀਂ ਬਣਾਉਣਾ, ਪਨੀਰ ਬਣਾਉਣਾ, ਗੰਨੇ ਰਸ ਤੋਂ ਤਿਆਰ ਸਿਰਕਾ, ਖਮੀਰੀ ਰੋਟੀ, ਦੇਸੀ ਰੂੜੀ, ਰਸ ਜਾਂ ਗੁੜ ਨੂੰ ਮਟਕੇ ਵਿਚ ਪਾ ਕੇ ਪੂਰੀ

ਤਰ੍ਹਾਂ ਕੱਜ ਕੇ ਅਤੇ ਰੂੜੀ ਹੇਠਾਂ ਦੱਬ ਕੇ ਰੂੜੀ ਮਾਰਕਾ ਸ਼ਰਾਬ ਕੱਢਣੀ ਇਸ ਸਾਰੇ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ।

ਅੱਜ ਜਦੋਂ ਵਿਗਿਆਨ ਦੇ ਪਸਾਰ ਅਤੇ ਦੁਰਉਪਯੋਗ ਨੇ ਸਮੁੱਚੇ ਵਿਸ਼ਵ ਦੇ ਵਾਤਾਵਰਣ ਨੂੰ ਗੰਧਲਾ ਕੀਤਾ ਹੋਇਆ ਹੈ ਅਤੇ ਪੂਰਾ ਸੰਸਾਰ ਇਸ ਤਰਾਸਦੀ ਤੋਂ ਬਚਣ ਲਈ ਇਕੱਠਾ ਹੋ ਕੇ ਹੰਭਲਾ ਮਾਰ ਰਿਹਾ ਹੈ ਤਾਂ ਜੀਵ-ਤਕਨਾਲੋਜੀ ਦੀ ਮਹੱਤਤਾ ਹੋਰ ਵੀ ਵਧ ਜਾਂਦੀ ਹੈ। ਸਮੁੱਚੀ ਧਰਤੀ ਨੂੰ ਰਸਾਇਣਕ ਖਾਦਾਂ, ਕੀਟ ਨਾਸ਼ਕਾਂ, ਨਦੀਨ ਨਾਸ਼ਕਾਂ ਨੇ ਜ਼ਹਿਰੀਲਾ ਕਰ ਰੱਖਿਆ ਹੈ ਤਾਂ ਜੈਵਿਕ ਖਾਦਾਂ, ਜੈਵਿਕ ਕੀਟ ਅਤੇ ਨਦੀਨ ਨਾਸ਼ਕ ਅੱਜ ਸਮੇਂ ਦੀ ਮੰਗ ਹਨ ਜਿਨਾਂ ਦਾ ਵਿਕਾਸ ਸਿਰਫ ਜੀਵ-ਤਕਨਾਲੋਜੀ ਵਿਧੀਆਂ ਨਾਲ ਹੀ ਸੰਭਵ ਹੋ ਸਕਿਆ ਹੈ। ਇਸ ਦੇ ਵਿਕਆਸ ਨੇ ਆਪਣੇ ਪੈਰ ਪਸਾਰਨੇ ਸ਼ੁਰੂ ਕੀਤੇ ਹੋਏ ਹਨ ਅਤੇ ਭਵਿੱਖ ਉੱਜਵਲ ਹੈ।

ਵਧ ਰਹੀ ਅਬਾਦੀ ਨੇ ਭੁੱਖਮਰੀ, ਸਿਹਤ ਅਤੇ ਪ੍ਰਦੂਸ਼ਤ ਵਾਤਾਵਰਣ ਨੂੰ ਜਨਮ ਦਿੱਤਾ। ਅਬਾਦੀ ਦਾ ਵਾਧਾ ਰੋਕਣ ਲਈ ਜਿੱਥੇ ਉਪਰਾਲੇ ਕੀਤੇ ਜਾ ਰਹੇ ਹਨ ਉੱਥੇ ਲੋਕਾਂ ਨੂੰ ਰੋਟੀ ਮੁਹੱਈਆ ਕਰਵਾਉਣ ਲਈ ਹਰੀ ਕ੍ਰਾਂਤੀ ਆਪਣੇ ਹੱਥ ਖੜੇ ਕਰ ਚੁੱਕੀ ਹੈ। ਜੀਵ-ਤਕਨਾਲੋਜੀ ਵਿਧੀਆਂ ਤੇ ਆਧਾਰਤ ਪੌਦਿਆਂ ਅਤੇ ਹੋਰ ਖਾਣ ਪੀਣ ਦੀਆਂ ਵਸਤਾਂ ਸਿਹਤਮੰਦ, ਖੁਰਾਕ ਭਰਪੂਰ, ਨਿੱਗਰ ਅਤੇ ਨਰੋਏ ਬਣਾਇਆ ਜੋ ਭੁੱਖਮਰੀ ਤੋਂ ਛੁਟਕਾਰਾ ਪਾਉਣ ਵੱਲ ਪੱਟਿਆ ਇੱਕ ਅਹਿਮ ਕਦਮ ਹੈ।

ਇਸੇ ਤਰ੍ਹਾਂ ਲਾਗ ਦੀਆਂ ਬੀਮਾਰੀਆਂ ਸੰਸਾਰ ਵਿਚ ਆਪਣਾ ਗਲਬਾ ਦੁਬਾਰਾ ਕਾਇਮ ਕਰ ਰਹੀਆਂ ਹਨ ਜਿਨਾਂ ਕਾਰਨ ਜੋ ਮੌਤਾਂ ਹੋ ਰਹੀਆਂ ਹਨ, ਉਸਦਾ 41% ਇਕੱਲੇ ਦੱਖਣ-ਪੂਰਬੀ ਏਸ਼ੀਆ ਵਿਚ ਹਨ। ਪਿਛਲੀ ਸਦੀ ਦੇ ਆਖਰੀ ਦਹਾਕੇ ਨੇ ਜੀਵ-ਤਕਨਾਲੋਜੀ ਦੇ ਖੇਤਰ ਵਿਚ ਜਿਹੜੀਆਂ ਦੋ ਮੱਲਾਂ ਮਾਰੀਆਂ ਉਹੀ ਟੀ.ਬੀ.ਦੀ ਬਿਮਾਰੀ ਦਾ ਸਥਾਈ ਇਲਾਜ ਲੱਭ ਕੇ ਦੁਨੀਆਂ ਨੂੰ ਟੀ.ਬੀ. ਤੋਂ ਛੁਟਕਾਰਾ ਦੁਆਉਣ ਦਾ ਟੀਚਾ ਮਿਥਣਾ ਅਤੇਐਚ.ਆਈ.ਵੀ(ਜੀ ਪੀ)-120 ਕਿਸਮ ਦੇ ਭੇਦਾਂ ਦਾ ਪਤਾ ਲਗਾਉਣਾ ਹੈ ਜੋ ਏਡਜ਼ ਦੀ ਵੈਕਸੀਨ ਵਿਕਸਤ ਕਰਨ ਵੱਲ ਅਹਿਮ ਕਦਮ ਹੈ।

ਵਾਤਾਵਰਣ ਸੁਰੱਖਿਆ ਪੱਖੋਂ ਵੀ ਜੀਵ-ਤਕਨਾਲੋਜੀ ਵਿਧੀਆਂ ਨੇ ਰਸਾਇਣਕ ਵਿਧੀ ਦੇ ਬਦਲ ਵਜੋਂ ਆਪਣੀ ਥਾਂ ਬਣਾ ਲਈ ਹੈ। ਰਸਾਇਣਕ ਵਿਧੀਆਂ ਕਦੇ ਵੀ ਵਾਤਾਵਰਣ ਪੱਖੀ ਨਹੀਂ ਰਹੀਆਂ ਪ੍ਰੰਤੂ ਜੀਵ-ਤਕਨਾਲੋਜੀ ਵਿਧੀਆਂ ਨੇ ਜਿੱਥੇ ਪ੍ਰਦੂਸਣ ਨੂੰ ਠੱਲ ਪਾਉਣ ਲਈ ਅਹਿਮ ਰੋਲ ਅਦਾ ਕੀਤਾ ਉਥੇ ਉਦਯੋਗਾਂ ਲਈ ਵੀ ਸਸਤੀ, ਟਿਕਾਊ ਅਤੇ ਵਾਤਾਵਰਣ ਪੱਖੀ ਤਕਨਾਲੋਜੀ ਵਿਕਸਤ ਕੀਤੀ।

ਸੂਖਮ-ਜੀਵ ਬੇਸ਼ੱਕ ਸੂਖਮ ਹਨ ਪ੍ਰੰਤੂ ਇਹ ਵੱਡੀ ਤੋਂ ਵੱਡੀ ਮਹੱਤਵਪੂਰਣ ਘਟਨਾ ਤੇ ਅਸਰਅੰਦਾਜ਼ ਹੋ ਰਹੇ ਹਨ। ਇਸ ਖੇਤਰ ਦੀ ਹੋਰ ਖੋਜ ਖੇਤੀਬਾੜੀ, ਖੁਰਾਕ, ਸਿਹਤ, ਵਾਤਾਵਰਣ ਅਤੇ ਉਦਯੋਗ, ਜੋ ਸਮੁੱਚੀ ਮਨੁੱਖਤਾ ਦੇ ਵਿਕਾਸ ਲਈ ਜ਼ਰੂਰੀ ਹੈ ਤੇ ਗੁਣਾਤਮਕ ਅਸਰ ਪਾਵੇਗੀ। ਵਿਗਿਆਨ ਮਨੁੱਖ ਦੀ ਸੇਵਾ ਲਈ ਵਿਕਸਤ ਕੀਤੀ ਜਾਂਦੀ ਹੈ। ਜਿਸ ਵਿਚ ਵਿਗਿਆਨੀਆਂ ਦੀ ਦੂਰ-ਅੰਦੇਸ਼ੀ ਅਤੇ ਪ੍ਰਤੀਬੱਧਤਾ ਦੀ ਜੜ੍ਹ ਉਸ ਖੁਸ਼ ਉਮੀਦੀ ਵਿਚ ਹੁੰਦੀ ਹੈ ਕਿ ਹਰ ਕੰਮ ਦਾ ਆਖਰੀ ਸਿੱਟਾ ਚੰਗਾ ਹੀ ਹੁੰਦਾ ਹੈ। ਇਸ ਦ੍ਰਿਸ਼ਟੀਕੋਣ ਨੇ ਹੀ ਸਰ ਸੀ.ਵੀ.ਰਮਨ ਨੂੰ 1948 ਵਿਚ ਇਹ ਕਹਿਣ ਲਈ ਪ੍ਰੇਰਿਤ ਕੀਤਾ:"ਭਾਰਤ ਦੀ ਆਰਥਿਕ ਸਮੱਸਿਆ ਦਾ ਇਕੋ ਹੱਲ ਹੈ-ਸਾਇੰਸ, ਹੋਰ ਸਾਇੰਸ ਅਤੇ ਹੋਰ ਸਾਇੰਸ......"। ਅੱਜ ਵੀ ਇਹ ਕ੍ਰਾਂਤੀਕਾਰੀ ਸਾਇੰਸ "ਜੀਵ ਤਕਨਾਲੋਜੀ" ਸਰ ਸੀ.ਵੀ.ਰਮਨ ਦੇ ਵਚਨਾਂ ਨੂੰ ਪੂਰਾ ਕਰਨ ਲਈ ਪੂਰੀ ਵਾਹ ਲਾ ਰਹੀ ਹੈ।

ਸਹਾਇਕ ਵਿਗਿਆਨਕ ਅਫਸਰ, ਪ੍ਰਦੂਸ਼ਣ ਰੋਕਥਾਮ ਬੋਰਡ, ਪਟਿਆਲਾ

ਵਿਗਿਆਨਕ ਵਿਧੀ ਹੀ ਕੇਵਲ ਇਕ ਰਾਹ ਹੈ ਜਿਸ ਨਾਲ ਜਾਂਚ ਕੀਤੀ ਸਚਾਈ ਨੂੰ ਵਧਾਇਆ ਜਾ ਸਕਦਾ ਹੈ ਅਤੇ ਨਿਰੰਕੁਸ਼ ਰਾਇ ਦਾ ਖੰਡਨ ਕੀਤਾ ਜਾ ਸਕਦਾ ਹੈ। ਵਿਗਿਆਨਕ ਵਿਧੀ ਦੀ ਮੁੱਖ ਸਮਾਜਿਕ ਸ਼ਰਤ ਸਚਾਈ ਲਈ ਹਰ ਤਰਫ ਇੱਛਾ ਦਾ ਹੋਣਾ ਹੈ। ਇਸ ਨਾਲ ਅਸੀਂ ਸ਼ਕਤੀਸ਼ਾਲੀ ਤਾਕਤਾਂ ਨਾਲ (ਭਾਵ ਵਿਰੁੱਧ-ਪੇਸ਼ ਕਰਤਾ) ਖਲੋ ਸਕਦੇ ਹਾਂ, ਜਿਹੜੀਆਂ ਪੁਰਾਣੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਾਨੂੰ ਰਹਿਣ ਲਈ ਉਕਾਉਂਦੀਆਂ ਹਨ। ਉਹ ਵਿਅਕਤੀ ਜਿਹੜੇ ਵਿਗਿਆਨਕ ਕੰਮ-ਕਾਜ ਵਿਚ ਲੱਗੇ ਹੋਏ ਹਨ, ਉਹਨਾਂ ਨੂੰ ਕੇਵਲ ਚਿੰਤਨ ਲਈ ਅਤੇ ਆਪਣੇ ਪ੍ਰਯੋਗਾਂ ਦੀ ਸਮੱਗਰੀ ਲਈ ਵਿਹਲ ਦੀ ਲੋੜ ਨਹੀਂ ਹੁੰਦੀ ਸਗੋਂ ਉਹਨਾਂ ਨੂੰ ਇਕ ਅਜਿਹੇ ਸਮਾਜ ਦੀ ਲੋੜ ਹੈ ਜਿਹੜੀ ਇਕ ਸਚਾਈ ਦੀ ਭਾਲ ਦੀ ਇੱਜ਼ਤ ਕਰਦਾ ਹੈ ਅਤੇ ਜੋ ਬੌਧਿਕ ਸ਼ੱਕ ਦੇ ਪ੍ਰਗਟਾਵੇ ਲਈ ਸੁਤੰਤਰਤਾ ਦੀ ਆਗਿਆ ਦਿੰਦਾ ਹੈ। ਆਪਣੇ ਪਵਿੱਤਰ ਜਾਂ ਸਥਾਪਿਤ ਸੰਸਥਾਵਾਂ ਵਿਚ ਸਥਾਪਿਤ ਅੰਧਵਿਸ਼ਵਾਸਾਂ ਦੇ ਵਿਰੋਧ ਦਾ ਡਰ ਵਿਗਿਆਨਕ ਉੱਦਮ ਅਤੇ ਵਿਗਿਆਨਕ ਵਿਧੀ ਦੇ ਪ੍ਰਗਤੀ ਦੇ ਰਾਹ ਵਿਚ ਇਕ ਵੱਡੀ ਮੁਸ਼ਕਲ ਰਿਹਾ ਹੈ। ਇਸ ਤੋਂ ਵੱਧ ਵਿਗਿਆਨ ਦਾ ਬਚਾਓ ਉਹਨਾਂ ਵਿਅਕਤੀਆਂ ਉਪਰ ਨਿਰਭਰ ਕਰਦਾ ਹੈ ਜਿਹੜੇ ਇਹਨਾਂ ਵਿਧੀਆਂ ਦੇ ਨਿਆਂ ਲਈ ਵਧੇਰੇ ਸਾਵਧਾਨ ਹਨ। ਵਿਗਿਆਨਕ ਵਿਧੀ ਸਚਾਈ ਲਈ ਮਜ਼ਬੂਤ ਕਰਨ ਲਈ ਕੇਵਲ ਪ੍ਰਭਾਵਸ਼ਾਲੀ ਢੰਗ ਹੈ। ਇਹ ਮੁਸ਼ਕਲਾਂ ਦਾ ਮੁਕਾਬਲਾ ਕਰਨ ਲਈ ਬੌਧਿਕ ਹੌਸਲੇ ਦਾ ਵਿਕਾਸ ਕਰਦੀ ਹੈ ਅਤੇ ਉਨ੍ਹਾਂ ਭਰਮਾਂ ਉਪਰ ਕਾਬੂ ਪਾਉਣ ਲਈ ਸਹਾਇਕ ਹੁੰਦੀ ਹੈ ਜੋ ਅਸਥਾਈ ਤੌਰ 'ਤੇ ਆਨੰਦਾਇਕ ਤਾਂ ਹੋ ਸਕਦੇ ਹਨ ਪਰ ਅੰਤਿਮ ਤੌਰ 'ਤੇ ਤਬਾਹੀਜਨਕ ਹੁੰਦੇ ਹਨ। ਜਦੋਂ ਤਕ ਸੰਪ੍ਰਦਾਇਕ ਅਤੇ ਪੱਖਪਾਤੀ ਵਿਸ਼ਵਾਸ਼ ਮਨੁੱਖਾਂ ਨੂੰ ਆਪਸ ਵਿਚ ਵੰਡਦੇ ਹਨ, ਵਿਗਿਆਨਕ ਵਿਧੀਆਂ ਉਹਨਾਂ ਨੂੰ ਕਿਸੇ ਅਜਿਹੀ ਚੀਜ਼ ਵਿਚ ਜੋੜਦੀਆਂ ਹਨ ਜੋ ਉੱਤਮ ਹੁੰਦੀ ਹੈ ਅਤੇ ਸਾਰੇ ਘਟੀਆਪਨ ਅਤੇ ਤੰਗਦਿਲੀ ਤੋਂ ਰਹਿਤ ਹੁੰਦੀ ਹੈ। ਕਿਉਂਕਿ ਵਿਗਿਆਨਕ ਵਿਧੀ ਨਿਸ਼ਕਾਮਤਾ ਦੀ ਮੰਗ ਕਰਦੀ ਹੈ, ਇਹ ਉਦਾਰਚਿੱਤ ਸਭਿਅਤਾ ਦਾ ਸਭ ਤੋਂ ਵਧੀਆ ਫੁੱਲ ਹੈ।

(ਵਿਗਿਆਨ ਦਾ ਫਲਸਫਾ: ਬੀ.ਐਸ.ਰਾਏ ਭੱਲਾ ਅਤੇ ਜੀ.ਐਸ.ਸੰਧੂ),ਪੰਜਾਬੀ ਯੂਨੀਵਰਸਿਟੀ ਪਟਿਆਲਾ, 1992 ✦

2.ਤਰਕਸ਼ੀਲ ਵੀਰਾਂ ਨੂੰ ਉਨ੍ਹਾਂ ਤੋਂ ਅਚੇਤ ਰੂਪ 'ਚ ਵਿਚਾਰਵਾਦੀ ਫਲਸਫੇ ਦੀਆਂ ਮਨੌਤਾਂ ਨੂੰ ਪਕੇਰਾ ਕਰਨ ਵਾਲੇ ਸ਼ਬਦਾਂ ਪ੍ਰਤੀ ਸੁਚੇਤ ਰਹਿਣਾ ਚਾਹੀਦਾ ਹੈ। ਜਿਵੇਂ:-ਸਰੀਰ ਦਾਨ, ਅੱਖਾਂ ਦਾਨ, ਅੰਗ ਦਾਨ, ਖੂਨ ਦਾਨ, ਮਹਾਨ ਦਾਨ, ਮਸੀਹਾ, ਮੁਕਤੀ ਦਾਤਾ, ਪਵਿੱਤਰ-ਅਪਵਿੱਤਰ, ਸ਼ੁਭ-ਅਸ਼ੁਭ, ਸੁਭਾਗ, ਖੁਸ਼ਕਿਸਮਤੀ-ਬਦਕਿਸਮਤੀ, ਸ਼ਰਧਾਂਜਲੀ, ਸਵਰਗਵਾਸੀ, ਚੰਗਾ ਜਾਂ ਮਾੜਾ ਸ਼ਗਨ, ਭਾਣਾ, ਤਿੱਥ-ਤਿਓਹਾਰ, ਮਹੂਰਤ, ਕੁਦਰਤ ਵੱਲੋਂ ਦਿੱਤੀਆਂ (ਜਾਂ ਬਖਸ਼ੀਆਂ) ਜਾਂਦੀਆਂ ਨਿਆਮਤਾਂ, ਅੰਮ੍ਰਿਤ ਵੇਲਾ (ਜਾਂ ਜੇ ਕੋਈ ਹੋਰ ਹੋਣ ਤਾਂ) ✦

ਅਦਾਰਾ



ਕੌਮਾਂਤਰੀ ਮੁਹਾਜ਼ 'ਤੇ:

# ਤਰਕਸ਼ੀਲਤਾ ਦੇ ਪ੍ਰਚਾਰ ਹਿਤ ਮੇਰੀ ਕਨੇਡਾ ਫੇਰੀ

ਬਲਵਿੰਦਰ ਬਰਨਾਲਾ

ਵੱਖ ਵੱਖ ਸਮਿਆਂ ਤੇ ਇੰਟਰਵਿਊਜ਼ ਦਾ ਪ੍ਰਬੰਧ ਕਰਨ ਵਿਚ ਅਵਤਾਰ ਗਿੱਲ ਨੇ ਅਹਿਮ ਭੂਮਿਕਾ ਨਿਭਾਈ। ਅਵਤਾਰ ਗਿੱਲ ਇਹਨਾਂ ਰੇਡੀਓ ਸਟੇਸ਼ਨਾਂ ਦੀ ਜਾਣੀ ਪਛਾਣੀ ਹਸਤੀ ਹੈ। ਜਦ ਵੀ ਕੋਈ ਵਹਿਮ-ਭਰਮ ਉਛਾਲਣ ਲਈ ਰੇਡੀਓ ਤੋਂ 'ਟਾਕ ਸ਼ੋਅ' ਦਿੰਦਾ ਹੈ ਤਾਂ ਇਹ ਕਿੰਤੂ-ਪ੍ਰੰਤੂ ਕਰਨ ਵਾਲੀ ਅਹਿਮ ਸਖਸ਼ੀਅਤ ਹੈ। ਰੇਡੀਓ ਹੋਸਟ ਵੀ ਇਹਨਾਂ ਦਾ ਫੋਨ ਉਸੇ ਵਕਤ ਘੁੰਮਾ ਦਿੰਦੇ ਹਨ। ਮੈਨੂੰ ਯਾਦ ਹੈ ਅਸੀਂ ਗੁਰਸ਼ਰਨ ਗਿੱਲ ਦੇ ਘਰੇ ਬੈਠੇ, ਮੇਲੇ ਦੀ ਰੂਪ ਰੇਖਾ ਸਬੰਧੀ ਵਿਚਾਰ ਕਰ ਰਹੇ ਸੀ। ਬਕਾਇਦਾ ਰੇਡੀਓ ਤੋਂ ਅਨਾਊਂਸ ਕੀਤਾ ਗਿਆ ਕਿ ਕਿਸੇ 'ਜੋਤਸ਼ੀ' ਨਾਲ ਵਿਚਾਰ ਚਰਚਾ ਕਰਨੀ ਹੈ ਅਤੇ ਫਿਰ ਗੱਲਬਾਤ ਰਾਹੀਂ ਜੋਤਸ਼ੀ ਉਪਰ ਕਿੰਤੂ-ਪ੍ਰੰਤੂ ਕਰਨ ਲਈ ਅਵਤਾਰ ਗਿੱਲ ਦਾ ਨਾਮ ਲੈ ਕੇ ਕਿਹਾ ਗਿਆ ਕਿ ਆਪ ਕਿੱਥੇ ਹੋ ਆਓ ਅਤੇ ਬਹਿਸ ਵਿਚ ਹਿੱਸਾ ਲਓ। ਤੁਰੰਤ ਗਿੱਲ ਦੇ ਲੜਕੇ ਦਾ ਵੀ ਫੋਨ ਆ ਗਿਆ ਕਿ ਪਾਪਾ ਜੀ ਰੇਡੀਓ ਵਾਲਿਆਂ ਤੁਹਾਡਾ ਨਾਮ ਬੋਲਿਆ।

ਰੇਡੀਓ ਇੰਡੀਆ ਅਤੇ ਰੇਡੀਓ ਸ਼ੇਰੇ ਪੰਜਾਬ ਦੇ ਹੋਸਟਾਂ ਅੰਦਰ ਮੇਰੇ ਨਾਲ 'ਟਾਕ ਸ਼ੋਅ' ਕਰਨ ਦੀ ਦੌੜ ਲੱਗੀ ਰਹੀ। ਮੈਂ ਵਾਰ ਵਾਰ ਜਾਂਦਾ ਰਿਹਾ ਮੇਰੇ ਵਿਸ਼ੇ ਰਹੇ ਤਰਕਸ਼ੀਲਤਾ, ਵਹਿਮ-ਭਰਮ, ਆਤਮਾ ਤੇ ਰੱਬ ਆਦਿ। ਇਸਦਾ ਅਸੀਂ ਦੋਹਰਾ ਲਾਹਾ ਲੈਂਦੇ ਰਹੇ। ਹਇਕ ਤਾਂ ਤਰਕਸ਼ੀਲ ਮੇਲੇ ਦੀਆਂ ਤਰੀਕਾਂ ਅਤੇ ਥਾਂ ਦੇ ਪ੍ਰਚਾਰ ਲਈ ਅਤੇ ਦੂਸਰਾ ਮੀਡੀਆ ਰਾਹੀਂ ਤਰਕਸ਼ੀਲਤਾ ਦੇ ਪ੍ਰਚਾਰ ਲਈ। ਚੌਥੇ ਕੁ ਟਾਕ ਸ਼ੋਅ ਉਪਰ ਸਾਨੂੰ ਸਾਫ ਹੋ ਗਿਆ ਸੀ ਕਿ ਬੁਕ ਕੀਤਾ ਹਾਲ ਭਰ ਜਾਵੇਗਾ ਅਤੇ ਲੋਕਾਂ ਨੂੰ ਵਾਪਸ ਵੀ ਮੁੜਨਾ ਪੈ ਸਕਦਾ। ਜਦ ਵੀ ਮੈਂ ਅਤੇ ਅਵਤਾਰ ਟਾਕ ਸ਼ੋਅ ਕਰਦੇ ਤਾਂ ਸਰੋਤਿਆਂ ਦੇ ਕੰਨ ਖੜੇ ਹੋ ਜਾਂਦੇ। ਵੱਡੀ ਗਿਣਤੀ ਸਰੋਤੇ ਸਾਡੀ ਸ਼ਲਾਘਾ ਫੋਨਾ ਉਪਰ ਹੀ ਕਰਦੇ। ਰੇਡੀਓ ਤੇ ਟਾਕ ਸ਼ੋਅ ਵਿਚ ਹਿੱਸਾ ਲੈਣ ਵਾਲੇ ਸਰੋਤਿਆਂ ਨੂੰ ਅਕਸਰ 'ਕਾਲਰ' ਵਜੋਂ ਜਾਣਿਆ ਜਾਂਦਾ ਹੈ। ਕਈ ਕੱਟੜਪੰਥੀ ਮੈਂ ਨਾ ਮਾਨੂੰ ਦੀ ਜ਼ਿਦ ਉਪਰ ਅੜ ਵੀ ਜਾਂਦੇ। ਇਕ ਵਲੋਂ ਬੇਥਵਾ ਸੁਆਲ ਵੀ ਆਇਆ,'ਤੁਸੀਂ ਤਰਕਸ਼ੀਲ ਗੁਰਦੁਆਰਿਆਂ ਵਿਚ ਮੱਥਾ ਟੇਕਣ ਲਈ ਜਾਂਦੇ ਲੋਕਾਂ ਵਲੋਂ ਪੈਰ ਡਬੋਕੇ, ਪੌੜੀਆਂ ਚੜਦਿਆਂ, ਹਰ ਪੌੜੀ ਉਪਰ ਮੱਥਾ ਟੇਕਣ ਨੂੰ ਕੀ ਸਮਝਣੇ ਹੋ?" ਜਾਂ ਇਕ ਹੋਰ ਸੁਆਲ "ਬਾਬੇ ਨਾਨਕ ਨੇ ਬਲੀ ਕੰਧਾਰੀ ਰਾਹੀਂ ਸੁੱਟੇ ਪਹਾੜ ਨੂੰ ਪੰਜੇ ਨਾਲ ਰੋਕ ਲਿਆ ਸੀ ਉਹ ਅੱਜ ਵੀ ਮੌਜੂਦ ਹੈ, ਤੁਸੀਂ ਕੀ ਕਹਿੰਦੇ ਹੋ?" ਮੈਂ ਇਹੋ ਉਤਰ ਦਿੱਤਾ ਕਿ ਸਿੱਖ ਧਰਮ ਕਰਾਮਾਤਾਂ ਵਿਚ ਵਿਸ਼ਵਾਸ਼ ਨਹੀਂ ਕਰਦੇ ਇਸ ਕਸਵੱਟਾ ਤੇ ਤੁਸੀਂ ਆਪ ਨਿਰਣਾ ਕਰ ਲਓ।

ਸਾਡੇ 'ਟਾਕ ਸ਼ੋਅ' ਪੂਰੀ ਤਰ੍ਹਾਂ ਸਫਲ ਹੁੰਦੇ ਰਹੇ। ਐਮ.ਟੀ.ਵੀ.(ਮਲਟੀ ਕਲਚਰਲ ਟੀ.ਵੀ.) ਵੈਨਕੂਵਰ ਵਿਖੇ ਵੀ ਖਬਰਾਂ ਦੌਰਾਨ ਮੈਨੂੰ ਕੁਝ ਬੋਲਣ ਲਈ ਬੁਲਾਇਆ ਗਿਆ। ਉਥੇ ਰਘੁਵੀਰ ਬਿਲਾਸਪੁਰੀ ਵਲੋਂ ਬਕਾਇਦਾ ਮੇਲੇ ਦੇ ਸਾਰੇ ਪ੍ਰੋਗਰਾਮ ਨੂੰ ਬੋਲਕੇ ਦੱਸਿਆ ਗਿਆ ਕਿ ਉਥੇ ਅਸੀਂ ਕੀ ਕਰ ਰਹੇ ਹਾਂ। ਥੀਏਟਰ ਵਿਚ ਕੋਈ ਟਿਕਟ ਵਗੈਰਾ ਨਹੀਂ ਲਾਈ ਗਈ। ਇਹ ਪ੍ਰੋਗਰਾਮ ਕਨੇਡਾ ਦੇ ਦੂਰ ਦੂਰ ਦੇ ਹਿੱਸਿਆਂ ਤੱਕ ਪੁੱਜਿਆ।

<u>ਮੇਲੇ ਤੋਂ ਪਹਿਲਾਂ ਸਵਾਮੀ ਸਦਾਨੰਦ ਸਰਸਵਤੀ ਬਨਾਰਸ ਨਾਲ ਰੱਬ ਦੀ ਹੋਂਦ ਦੇ ਵਿਸ਼ੇ ਉਪਰ ਭੇੜ:</u>

ਗੁਰਪ੍ਰੀਤ, ਰੇਡੀਓ ਇੰਡੀਆ ਦਾ ਇਕ ਜਾਣਿਆ ਪਹਿਚਾਣਿਆ ਹੋਸਟ ਹੈ। ਤਰਕਸ਼ੀਲ ਵਿਚਾਰ ਰਖਦਾ ਹੈ ਅਤੇ ਤਰਕਸ਼ੀਲ ਸਾਹਿਤ ਪੜ੍ਹਨ ਦਾ ਸ਼ੌਕੀਨ ਵੀ ਹੈ। ਉਸ ਨਾਲ ਮੈਂ ਦੋ ਰੇਡੀਓ ਸ਼ੋਅ ਕਰ ਚੁਕਿਆ ਸੀ। ਇਸੇ ਸਟੇਸ਼ਨ ਤੇ ਗਾਇਤਰੀ ਵੀ ਹੋਸਟ ਵਜੋਂ ਕੰਮ ਕਰਦੀ ਹੈ ਅਤੇ ਧਾਰਮਿਕ ਖਿਆਲ ਰਖਦੀ ਹੈ। ਉਹ ਇਸ ਸਵਾਮੀ ਸਦਾਨੰਦ ਸਰਸਵਤੀ ਦੀ ਸ਼ਰਧਾਲੂ ਵੀ ਹੈ। ਇਹ ਸਵਾਮੀ ਬਨਾਰਸ ਦੀ ਕਿਸੇ ਯੂਨੀਵਰਸਿਟੀ ਦਾ ਚਾਂਸਲਰ ਹੈ ਅਤੇ ਡਾਕਟਰ ਆਫ ਫਿਲਾਸਫੀ ਵੀ ਕੀਤੀ ਹੋਈ ਹੈ। ਸਵਾਮੀ 'ਟਾਕ ਸ਼ੋਅ' ਤੇ ਅਧਿਆਤਮਵਾਦ ਵਿਸ਼ੇ ਉਪਰ ਆਪਣੇ ਵਿਚਾਰ ਦੇ ਚੁੱਕਿਆ ਸੀ ਅਤੇ ਕੁਝ ਸਮੇਂ ਲਈ ਕਨੇਡਾ ਗਿਆ ਸੀ ਕਿਸੇ ਮੰਦਰ ਦੀ ਕਮੇਟੀ ਦੀ ਸਪਾਂਸਰਸ਼ਿੱਪ ਉਪਰ। ਗੁਰਪ੍ਰੀਤ ਨੇ ਗਾਇਤਰੀ ਨੂੰ ਕਿਹਾ ਕਿ ਤਰਕਸ਼ੀਲ ਆਗੂ ਬਲਵਿੰਦਰ ਬਰਨਾਲਾ ਵੀ ਇਧਰ ਆਏ ਹੋਏ ਹਨ। ਸਵਾਮੀ ਰੱਬ ਦੀ ਹੋਂਦ ਸਬੰਧੀ ਕਾਫੀ ਕੁਝ ਕਹਿ ਜਾਂਦਾ ਹੈ। ਅਸੀਂ ਇਹਨਾਂ ਨੂੰ ਆਹਮੋ ਸਾਹਮਣੇ ਕਰੀਏ। ਆਖਰ ਮੇਲੇ ਤੋਂ ਇਕ ਦੋ ਦਿਨ ਪਹਿਲਾਂ ਮਿਤੀ ਤਹਿ ਹੋ ਗਈ। ਸਵੇਰੇ ਨੌਂ ਵਜੇ ਅਸੀਂ ਰੇਡੀਓ ਸ਼ੇਰੇ ਪੰਜਾਬ ਤੇ ਪੁਜ ਗਏ। ਮੇਰੇ ਨਾਲ ਰਘੁਵੀਰ ਬਿਲਾਸਪੁਰੀ ਅਤੇ ਅਵਤਾਰ ਗਿੱਲ ਸਨ। ਇਹ ਮੇਰੀ ਸਕਿਊਰਟੀ ਅਤੇ ਸਹਾਇਤਾ ਵਜੋਂ ਗਏ ਸਨ। ਲਖਵੀਰ ਖੁਨ-ਖੁਨ ਜੋ ਕਿਤੇ ਵਜੋਂ ਭਾਰਤ ਵਿਚ ਇੰਜਨੀਅਰਿੰਗ ਦਾ ਕੰਮ ਕਰਦਾ ਰਿਹਾ ਅਤੇ ਉਧਰ ਇਮਾਰਤਾਂ ਦੀ ਉਸਾਰੀ ਕਰਵਾ ਕੇ ਸੇਲ ਪਰਚੇਜ਼ ਦਾ ਕੰਮ ਕਰਦਾ ਹੈ। ਸਰੀਰਕ ਪੱਖੋਂ ਬਹੁਤ ਮਜ਼ਬੂਤ ਅਤੇ ਬੋਲੀ ਪੱਖੋਂ ਆਰਕੇ ਵਾਲੀ ਅਗਾਂਹਵਧੂ ਸਖਸ਼ੀਅਤ ਹੈ। ਉਹ ਆਪਣਾ ਜੀਪ-ਨੁਮਾ ਟਰੱਕ ਲੈ ਕੇ ਹੇਠਾਂ ਪਾਰਕ ਵਿਚ ਸੁਰੱਖਿਆ ਲਈ ਪੁੱਜਿਆ ਹੋਇਆ ਸੀ। ਉਹ ਸਮਝਦੇ ਸਨ ਕਿ ਧਾਰਮਿਕ ਕੱਟੜਪੰਥੀਆਂ ਦਾ ਕੋਈ ਇਤਬਾਰ ਨਹੀਂ ਬੇਵਜਾ ਬੇਇੱਜਤੀ ਕਰ ਦੇਣ।

ਆਖਰ ਟਾਕ ਸ਼ੁਰੂ ਹੋ ਗਈ। ਗੁਰਪ੍ਰੀਤ ਦੇ ਸਾਹਮਣੇ ਕੇਵਲ ਮੈਂ ਅਤੇ ਸੁਆਮੀ ਵਖਰੇ ਕੈਬਨ ਵਿਚ ਬਹਿਸ ਕਰ ਰਹੇ ਸੀ ਜਿਹੜੀ 'ਲਾਈਵ' ਜਾ ਰਹੀ ਸੀ।

ਉਸਨੇ ਸੁਆਮੀ ਨੂੰ ਸੁਆਲ ਕੀਤਾ ਕਿ ਰੱਬ ਦੀ ਹੋਂਦ ਸਬੰਧੀ ਤੁਹਾਡੀ ਕੀ ਦਲੀਲ ਹੈ? ਸਵਾਮੀ ਦਾ ਜੁਆਬ ਸੀ ਕਿ ਰੱਬ ਦਾ ਕੋਈ ਸਰੂਪ ਨਹੀਂ ਅਤੇ ਨਾ ਕੋਈ ਰਹਿਣ ਦਾ ਸਥਾਨ ਨਿਸ਼ਚਤ ਕੀਤਾ ਜਾ

ਸਕਦਾ। ਰੱਬ ਸਤਾ ਦਾ ਨਾਮ ਹੈ। ਸਤਾ ਨੂੰ ਉਸਨੇ ਅਨਰਜੀ ਵਜੋਂ ਪ੍ਰਭਾਸ਼ਿਤ ਕੀਤਾ। ਉਸਨੇ ਆਖਰ ਕਿਹਾ ਕਿ ਰੱਬ ਅਦਿੱਖ ਸਤਾ ਦਾ ਨਾਮ ਹੈ।

ਮੈਂ ਸੁਆਮੀ ਤੇ ਸੁਆਲ ਕੀਤਾ ਫਿਰ ਤਾਂ ਬਿਜਲੀ ਵੀ ਰੱਬ ਹੋਈ। ਅਸੀਂ ਬਿਜਲੀ ਦੇ ਤਾਰਾਂ ਰਾਹੀਂ ਪ੍ਰਵਾਹ ਨੂੰ ਵੇਖ ਨਹੀਂ ਸਕਦੇ ਪਰੰਤੂ ਉਸਦੀ ਅਨਰਜੀ ਕਾਰਨ ਮਸ਼ੀਨਾਂ ਚਲਦੀਆਂ ਹਨ। 'ਸਵਾਮੀ ਜੀ' ਉਲਝ ਗਏ। ਫਿਰ ਉਹ ਕਹਿਣ ਲੱਗੇ ਇਸ ਸੰਸਾਰ ਦਾ ਕੋਈ ਚਾਲਕ ਸ਼ਕਤੀ ਤਾਂ ਹੈ ਹੀ, ਤੇ ਉਹੀ ਰੱਬ ਹੈ। ਜਦ ਉਸਤੋਂ ਕਿਸੇ ਖੋਜ ਤੇ ਆਧਾਰਤ ਤੱਥਾਂ ਅਤੇ ਸਬੂਤਾਂ ਦੀ ਮੰਗ ਕੀਤੀ ਤਾਂ ਉਹ ਮੁਨਕਰ ਹੋ ਗਿਆ। ਉਹ ਸੰਸਾਰ ਦੀ ਚਾਲਕ ਸ਼ਕਤੀ ਪਦਾਰਥਵਾਦ ਤੋਂ ਤਾਂ ਪਹਿਲਾਂ ਹੀ ਮੁੱਕਰ ਗਿਆ ਸੀ ਜਦ ਉਹ ਰੱਬ ਨੂੰ ਬਿਨਾ ਸਰੂਪ, ਬਿਨਾ ਅਕਾਰ, ਅਦਿਖ ਅਤੇ ਚੇਤਨਾ ਦੇ ਰੂਪ ਵਿਚ ਹੀ ਦੇਖਦਾ ਸੀ। ਅਸਲੋਂ ਉਸਨੂੰ ਇਸ ਤੱਥ ਤੇ ਆਉਣ ਦੀ ਸਚਾਈ ਤੋਂ ਝਿਜਕ ਮਹਿਸੂਸ ਹੋ ਰਹੀ ਸੀ ਕਿ ਪਦਾਰਥ ਬਿਨਾ ਚੇਤਨਾ ਹੋ ਹੀ ਨਹੀਂ ਸਕਦੀ।

ਸਵਾਮੀ ਘਬਰਾਹਟ ਵਿਚ ਆਇਆ ਕਪੜੇ ਪਾੜਨ ਉਪਰ ਆ ਗਿਆ। ਉਹ ਮੇਰੇ ਵਿਸ਼ਵਾਸ਼ ਉਪਰ ਕਿੰਤੂ ਪ੍ਰੰਤੂ ਕਰਨ ਲੱਗਿਆ। ਕਹਿਣ ਲੱਗਿਆ ਕਿ ਤੁਹਾਡੀ ਪਗੜੀ ਦਸਦੀ ਹੈ ਕਿ ਆਪ ਸਿੱਖ ਹੋ। ਉਸਨੂੰ ਇਹ ਗੱਲ ਸਮਝ ਨਹੀਂ ਸੀ ਪੈ ਰਹੀ ਕਿ ਪੰਜਾਬੀ ਸਭਿਆਚਾਰ ਦਾ ਪੱਗ ਅਨਿੱਖੜ ਅੰਗ ਹੈ। ਮੈਂ ਉਸਨੂੰ ਇਹ ਵੀ ਕਿਹਾ ਕਿ ਪੱਗ ਤਾਂ ਰਾਜਸਥਾਨੀ, ਅਫਗਾਨੀ, ਇਰਾਕੀ, ਇਰਾਨੀ ਵੀ ਬੰਨ੍ਹਦੇ ਹਨ। ਅਖੀਰ 'ਚ ਉਹ ਤੂੰ ਤੂੰ ਮੈਂ ਤੇ ਆ ਗਿਆ ਅਤੇ ਰੇਡੀਓ ਸ਼ੋਅ ਉਪਰ ਹੀ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਕਨੇਡਾ ਵਿਚ ਦੂਰ ਦੂਰ ਇਹ ਰੌਲਾ ਸਿੱਧਾ ਕਾਰਾਂ ਅਤੇ ਲੋਕਾਂ ਦੇ ਘਰਾਂ ਅੰਦਰ ਸੁਣਿਆ ਜਾ ਰਿਹਾ ਸੀ।

ਅਖੀਰ ਤੇ ਗੁਰਪ੍ਰੀਤ ਹੋਸਟ ਨੇ ਹੇਠੋਂ ਪਬਲਿਕ ਕਾਲਾਂ ਦਾ ਸਿਲਸਲਾ। ਸ਼ੁਰੂ ਕਰ ਦਿੱਤਾ। ਜਿਸ ਤਰਾਂ ਅਕਸਰ ਵਾਪਰਦਾ ਹੈ ਸ਼ਰਾਰਤੀ ਲੋਕ ਬਹਿਸ ਨੂੰ ਨੀਰਸ ਕਰਨ ਦਾ ਯਤਨ ਵੀ ਕਰਦੇ ਹਨ। ਬਰਨਾਲੇ ਦੇ ਨਾਲ ਦੇ ਪਿੰਡ ਚੀਮਿਆਂ ਦਾ ਰਹਿਣ ਵਾਲਾ ਸੁਖਵਿੰਦਰ ਸਿੰਘ ਚੀਮਾ ਜੋ ਆਪ ਵੀ ਇਕ ਰੇਡੀਓ ਸਟੇਸ਼ਨ ਤੇ ਹੋਸਟ ਹੈ ਉਸਨੂੰ ਪਹਿਲ ਦਿੰਦਿਆਂ ਉਸਦੇ ਵਿਚਾਰ ਸੁਣਨ ਦਾ ਯਤਨ ਕੀਤਾ ਗਿਆ। ਉਹ ਫੋਨਉਪਰ ਬੋਲਣ ਲੱਗਿਆ ਕਿ ਸਾਰੀ ਬਹਿਸ ਕੇਵਲ ਸਮਾਂ ਬਰਬਾਦੀ ਸੀ। ਸਵਾਮੀ ਜੀ ਪਹਿਲੇ ਨੰਬਰ ਤੇ ਫੇਲ੍ਹ ਹੋ ਗਏ ਹਨ ਅਤੇ ਬਰਨਾਲਾ ਸਾਹਿਬ ਦੂਸਰੇ ਨੰਬਰ 'ਤੇ। ਉਹ ਖਾਲਸਤਾਨੀਆਂ ਦਾ ਸਮਰਥਨ ਕਰਦਾ ਰਿਹਾ ਹੈ। ਉਸਦੀ ਪਹੁੰਚ ਵੀ ਉਸ ਨਜ਼ਰੀਏ ਤੋਂ ਪ੍ਰਭਾਵਿਤ ਸੀ। ਅਸਲੋਂ ਉਥੇ ਇਕ ਰੇਡੀਓ ਸਟੇਸ਼ਨ ਉਪਰ ਕਈ ਕਈ ਹੋਸਟ ਹੁੰਦੇ ਹਨ। ਉਹਨਾਂ ਦੋ ਦੋ ਘੰਟੇ ਦੇ ਪਰੋਗਰਾਮ ਮੁੱਲ ਲਏ ਹੁੰਦੇ ਹਨ। ਉਹ ਖੁਦ ਇਸ਼ਤਿਹਾਰ ਇਕੱਤਰ ਕਰਕੇ ਇਸ ਸਮੇਂ ਦੌਰਾਨ ਉਹਨਾਂ ਦੀ ਮਸ਼ਹੂਰੀ ਕਰਦੇ ਹਨ। ਇਥੋਂ ਤੱਕ ਨਿੱਕੀਆਂ ਨਿੱਕੀਆਂ ਵਸਤੂਆਂ ਜਿਸ ਤਰ੍ਹਾਂ ਗੋਭੀ,ਗਾਜਰਾਂ, ਮੂਲੀ, ਸਾਗ ਆਦਿ ਦੇ ਰੇਟਾਂ ਦੀ ਵੀ ਮਸ਼ਹੂਰੀ ਕੀਤੀ ਜਾਂਦੀ ਹੈ।

ਗੁਰਪ੍ਰੀਤ ਕਹਿ ਰਿਹਾ ਸੀ 'ਬਰਨਾਲਾ ਸਾਹਿਬ, ਅਸੀਂ ਕੀ ਕਰੀ ਏ-ਸਾਡੇ ਰੇਡੀਓ ਸਟੇਸ਼ਨ ਤਾਂ ਸ਼ਬਜੀ ਦੀ ਬੋਲੀ ਲਾਉਣ ਵਾਲੇ ਬਣਕੇ ਰਹਿ ਗਏ ਹਨ'। ਉਥੇ ਨਵੀਆਂ ਖੁਲਦੀਆਂ ਦੁਕਾਨਾਂ ਭਾਵੇਂ ਕਪੜੇ ਦੀਆਂ ਹੋਣ ਜਾਂ ਕਾਸਮੈਟਿਕ ਦੀਆਂ ਜਾਂ ਐਨਕਾਂ ਵੇਚਣ ਦੀਆਂ ਉਹਨਾਂ ਦੀ ਸਿੱਧੀ ਲਾਈਵ ਮਸ਼ਹੂਰੀ ਕੀਤੀ ਜਾਂਦੀ ਹੈ। ਸੋ ਚੀਮਾ ਵੀ ਚਾਹੁੰਦਾ ਸੀ ਕਿ ਉਸਦੇ ਪਰੋਗਰਾਮ ਦੀ ਪੜਤ ਬਣੇ। ਦੂਸਰੇ ਕਾਲਰ ਦਾ ਫੋਨ ਆਇਆ ਜੋ ਕਾਫੀ ਸੁਲਝੀ ਹੋਈ ਬੀਬੀ ਸੀ। ਉਸਨੇ ਸਪਸ਼ਟ ਕਹਿ ਦਿੱਤਾ ਕਿ ਇਸ ਚੀਮੇ ਦਾ ਤਾਂ ਖਲਲ ਪਾਉਣਾ ਧੰਦਾ ਹੀ ਹੈ। ਬਰਨਾਲਾ ਸਾਹਿਬ ਬਹੁਤ ਵਧੀਆ ਗੱਲਾਂ ਕਰ ਰਹੇ ਹਨ ਅਤੇ ਸਵਾਮੀ ਦੇ ਪੱਲੇ ਕੁਝ ਨਹੀਂ। ਚੀਮੇ ਨੇ ਇਹ ਵੀ ਝੂਠ ਮਾਰਿਆ ਕਿ ਰਾਤੀਂ ਮੈਂ ਇੰਟਰਨੈਟ ਵੇਖ ਰਿਹਾ ਸੀ ਅਤੇ ਚਾਰ ਗ੍ਰਹਿ ਹੋਰ ਲੱਭ ਲਏ ਗਏ ਹਨ। ਸਵਾਮੀ ਅੜੇ ਬਰਨਾਲਾ ਅਜੇ ਨੌ ਦਸਾਂ ਦੀ ਹੀ ਗੱਲ ਤੇ ਖੜ੍ਹੇ ਹਨ।

ਇਸ ਬਹਿਸ ਦਾ ਸਭ ਤੋਂ ਵਧੀਆ ਪ੍ਰਭਾਵ ਇਹ ਗਿਆ ਕਿ ਲੋਕਾਂ ਜਿੱਥੇ ਇਸ ਸਭ ਕੁਝ ਦਾ ਆਨੰਦ ਮਾਣਿਆ ਅਤੇ ਨਾਲ ਪਦਾਰਥਵਾਦ ਅਤੇ ਅਧਿਆਤਮਵਾਦ ਦੀਆਂ ਸਚਾਈਆਂ ਤੋਂ ਵੀ ਜਾਣੂ ਹੋਏ। ਕਾਲਰਾਂ ਦਾ ਹੜ੍ਹ ਆ ਗਿਆ ਸੀ ਤੇ ਬਹੁਤੇ ਤਰਕਸ਼ੀਲਾਂ ਦੇ ਹੱਕ ਵਿਚ ਹੀ ਸਨ ਅਤੇ ਕਹਿ ਰਹੇ ਸਨ ਤਰਕਸ਼ੀਲ ਸਮਾਜ ਵਿਚ ਬਹੁਤ ਚੰਗਾ ਕੰਮ ਕਰ ਰਹੇ ਹਨ।

ਸਰੀ ਸ਼ਹਿਰ ਦੇ ਤਰਕਸ਼ੀਲ ਮੇਲੇ ਦੇ ਸਫਲ ਹੋਣ ਦੀਆਂ ਸਾਰੀਆਂ ਸੰਭਾਵਨਾਵਾਂ ਬਣ ਗਈਆਂ ਸਨ। ਦੱਖਣੀ ਕਨੇਡਾ ਵਿਚ ਖਾਸ ਕਰ ਵੈਨਕੂਵਰ, ਸਰੀ, ਐਬਟਸਫੋਰਡ ਆਦਿ ਵਿਚ ਤਰਕਸ਼ੀਲਾਂ ਦੀ ਗੱਲ ਚਲ ਗਈ। ਅਵਤਾਰ ਗਿੱਲ ਮਨੋ ਕਾਫੀ ਖੁਸ਼ ਹੋ ਰਿਹਾ ਸੀ। ਸਵਾਮੀ ਨਾਲ ਰੱਬ ਬਾਰੇ ਹੋਈ ਖੁੱਲ੍ਹੀ ਬਹਿਸ ਤੋਂ ਡਰ ਵੀ ਮਹਿਸੂਸ ਕਰ ਰਿਹਾ ਸੀ ਕਿ ਸਾਡੇ ਉਪਰ ਨਾਸਤਿਕਤਾ ਦਾ ਠੱਪਾ ਲੋਕਾਂ ਅੰਦਰ ਸਾਡੀ ਅਲਹਿਦਗੀ ਦਾ ਕਾਰਨ ਨਾ ਬਣ ਜਾਵੇ।

ਤਰਕਸ਼ੀਲ ਮੇਲਾ:

ਸਰੀ ਸ਼ਹਿਰ ਦਾ 'ਬੈਲ ਆਰਟਸ ਸੈਂਟਰ ਥੀਏਟਰ' ਜਿਸਦੀਆਂ 12-13 ਸੌ ਸੀਟਾਂ ਸਨ, ਮੇਲੇ ਵਾਸਤੇ ਬੁੱਕ ਕਰਵਾਇਆ ਹੋਇਆ ਸੀ। ਸਭ ਨੂੰ ਤਿੰਨ ਵਜੇ ਸ਼ਾਮ ਦਾ ਸਮਾਂ ਦਿਤਾ ਗਿਆ ਸੀ। ਨਜ਼ਦੀਕੀ ਸ਼ਹਿਰਾਂ ਅੰਦਰ ਪੰਜਾਬੀਆਂ ਦੀਆਂ ਪਬਲਿਕ ਥਾਵਾਂ ਉਪਰ ਰੰਗੀਨ ਇਸ਼ਤਿਹਾਰ ਵੀ ਲਾਏ ਗਏ ਸਨ। ਜਗਰੂਪ ਧਾਲੀਵਾਲ ਜੋ ਤਰਕਸ਼ੀਲ ਸੁਸਾਇਟੀ ਕਨੇਡਾ ਦਾ ਖਜ਼ਾਨਚੀ ਹੈ ਅਤੇ ਐਬਟਸਫੋਰਡ ਵਿਖੇ ਰਹਿੰਦਾ ਹੈ, ਲਗਾਤਾਰ ਅਵਤਾਰ ਗਿੱਲ ਦੇ ਸੰਪਰਕ ਵਿਚ ਰਿਹਾ, ਅਦਾਰਾ ਦੇਸ਼-ਭਗਤ ਵਾਲੇ ਸਾਥੀ ਹਰਭਜਨ ਚੀਮਾ, ਲਖਵੀਰ ਖੁਨ ਖੁਨ, ਸੁਰਿੰਦਰ ਚਾਹਲ, ਮਲਕੀਤ ਸਵੈਚ, ਹਰਪਾਲ ਗਰੇਵਾਲ ਆਦਿ ਸਭ ਸਪਾਂਸਰਸਿਪਾਂ ਰਾਹੀਂ ਇਤਨਾ ਕੁ ਪੈਸਾ ਇਕੱਤਰ ਕਰਨ ਵਿਚ ਸਫਲ ਹੋ ਗਏ ਕਿ ਮੇਲੇ ਦਾ ਖਰਚਾ ਨਿਕਲਣ ਤੋਂ ਬਾਅਦ ਵੀ ਕੁਝ ਬਚਣ ਦੀਆਂ ਸੰਭਾਵਨਾਵਾਂ ਸਨ।

ਜਿਸ ਤਰਾਂ ਕਿ ਪਹਿਲਾਂ ਹੀ ਅੰਦਾਜ਼ਾ ਸੀ, ਹਾਲ ਸਵਾ



ਤਿੰਨ ਵਜੇ ਗੇਟ ਖੋਲ੍ਹਣ ਸਾਰ ਹੀ ਭਰ ਗਿਆ। ਉਥੇ ਸੀਟਾਂ ਤੋਂ ਵਧੇਰੇ ਵਿਅਕਤੀ ਅੰਦਰ ਆਉਣ ਦੀ ਇਜ਼ਾਜ਼ਤ ਨਹੀਂ ਦਿੱਤੀ ਜਾਂਦੀ।ਸਕਿਊਰਟੀ ਵਾਲਿਆਂ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਹਰ ਅਣਹੋਣੀ ਤੋਂ ਬਚਾਇਆ ਜਾਵੇ। ਬਾਹਰ ਕਾਰ ਪਾਰਕਿੰਗ ਲਈ ਜਗ੍ਹਾ ਵੀ ਨਾਂ ਰਹੀ। ਵੱਡੀ ਗਿਣਤੀ ਵਿਚ ਲੋਕਾਂ ਨੂੰ ਵਾਪਸ ਮੁੜਨਾ ਪਿਆ। ਲੋਕਾਂ ਦੇ ਕਹਿਣ ਮੁਤਾਬਕ ਇਹ ਹਾਲ ਪਹਿਲੀ ਵਾਰ ਇਤਨਾ ਭਰਿਆ ਹੈ। ਸਪਸ਼ਟ ਸੀ ਕਿ ਤਰਕਸ਼ੀਲਾਂ ਦੇ ਪਰੋਗਰਾਮ ਨੂੰ ਲੋਕਾਂ ਭਰਵਾਂ ਹੁੰਗਾਰਾ ਦਿੱਤਾ ਹੈ। ਅਖਬਾਰਾਂ ਨੇ ਵੀ ਅਤੇ ਰੇਡੀਓ ਸਟੇਸ਼ਨਾਂ ਤੋਂ ਵੀ ਇਹ ਖਬਰ ਨਸ਼ਰ ਕੀਤੀ ਗਈ ਕਿ ਕਿਸ ਤਰ੍ਹਾਂ ਹਾਲ ਦੇ ਭਰ ਜਾਣ ਬਾਅਦ ਲੋਕਾਂ ਨੂੰ ਵਾਪਸ ਮੁੜਨਾ ਪਿਆ।

ਕੁਝ ਤਾਂ ਹਾਲ ਦੀ ਸੈਟਿੰਗ ਹੀ ਇਸ ਤਰ੍ਹਾਂ ਦੀ ਵਧੀਆ ਸੀ ਕਿ ਸਪੀਕਰਾਂ ਦੀ ਅਵਾਜ਼ ਤੋਂ ਲੈ ਕੇ ਪਰਦਿਆਂ ਦੀ ਕਲਰ ਸਕੀਮ ਬਹੁਤ ਹੀ ਸ਼ਾਨਦਾਰ ਸੀ। ਲਖਵੀਰ ਖੁਨ-ਖੁਨ ਬਾਖੂਬੀ ਇਹ ਫਰਜ਼ ਅਦਾ ਕਰ ਰਿਹਾ ਸੀ। ਦੂਸਰਾ ਅਵਤਾਰ ਗਿੱਲ ਦੀ ਸੁਚੱਜੀ ਅਗਵਾਈ ਝਲਕਦੀ ਸੀ। ਕਦੇ ਉਹ ਸਟੇਜ ਉਪਰ ਆ ਸਕੱਤਰੀ ਕਰਨ ਲੱਗ ਜਾਂਦਾ ਅਤੇ ਕਦੇ ਨਾਟਕ ਪਲੇਅ ਕਰਨ ਲੱਗ ਜਾਂਦਾ। ਮਹਿਮਾਨਾ ਦਾ ਵੀ ਧਿਆਨ ਰੱਖ ਰਿਹਾ ਸੀ। ਸੁਰਿੰਦਰ ਚਾਲ ਜੋ ਬੌਧਿਕ ਬੁਲਾਰਾ ਹੈ ਉਹ ਸਟੇਜ ਦਾ ਅਸਲੀ ਸੰਚਾਲਕ ਸੀ। ਹਰ ਕੋਰੀਓਗਰਾਫੀ, ਨਾਟਕ ਜਾਂ ਸਕਿਟ ਤੋਂ ਬਾਅਦ ਉਸਨੇ ਢੁਕਵੀਂ ਭਾਸ਼ਾ ਵਰਤਦਿਆਂ ਸਟੇਜ ਚਲਾਈ।

ਰਘੁਵੀਰ ਬਿਲਾਸਪੁਰੀ ਦੀ ਨਿਰਦੇਸ਼ਨਾ ਅਧੀਨ ਸਭ ਕੁਝ ਤਿਆਰ ਕੀਤਾ ਗਿਆ ਸੀ। ਟੀਮ ਦੇ 30-35 ਮੈਂਬਰ ਸਨ। ਕਨੇਡਾ ਦੀਆਂ ਜੰਮਪਲ ਕੁੜੀਆਂ ਸ਼ਾਨਦਾਰ ਪੰਜਾਬੀ ਬੋਲ ਰਹੀਆਂ ਸਨ। ਸਰਬਜੀਤ ਔਖਲੇ ਦਾ ਨਾਟਕ 'ਵੱਡਾ ਘਰ' ਕਨੇਡਾ ਦੀਆਂ ਹਾਲਤਾਂ ਮੁਤਾਬਕ ਬਹੁਤ ਢੁਕਵਾਂ ਸੀ। ਉਸੇ ਦੀ ਤਿਆਰ ਕੀਤੀ ਸਕਿਟ 'ਦੁਕਾਨਦਾਰੀ' ਬਹੁਤ ਪ੍ਰਭਾਵਸ਼ਾਲੀ ਰਹੀ। ਵੱਡੇ ਘਰ ਵਿਚ ਉਹ ਦਰਸਾਉਂਦਾ ਹੈ ਕਿ ਹਰ ਸਜਾਵਟੀ ਵਸਤਾਂ ਨਾਲ ਸਜਾਇਆ ਘਰ ਅਸਲੋਂ ਮੋਹ ਦੀਆਂ ਤੰਦਾਂ ਤੋਂ ਸੱਖਣਾ ਹੈ। ਬੁੱਢਿਆ ਬਜੁਰਗਾਂ ਲਈ ਇਸ ਵਿਚ ਕੋਈ ਥਾਂ ਨਹੀਂ ਹੈ।

ਸਕਿਟ ਦੁਕਾਨਦਾਰੀ ਸੱਸ-ਨੂੰਹ ਦੇ ਆਪਸੀ ਰਿਸ਼ਤਿਆਂ ਦੀ ਤਰਾਸਦੀ ਪੇਸ਼ ਕਰਦੀ ਹੈ। ਦੁਕਾਨਦਾਰ ਪਾਸ ਦੋ ਕਿਸਮ ਦੇ ਸਟੋਵ ਹਨ। ਘਟੀਆ ਕੁਆਲਟੀ ਦੇ ਜੋ ਉਹ ਸੱਸਾਂ ਨੂੰ ਨੂੰਹਾਂ ਲਈ ਵਰਤਣ ਲਈ ਵੇਚਦਾ ਹੈ ਅਤੇ ਵਧੀਆ ਕੁਆਲਟੀ ਦੇ ਜਿਹੜੇ ਮਾਵਾਂ ਧੀਆਂ ਲਈ ਖਰੀਦਦੀਆਂ ਹਨ। ਨਾਟਕ ਵਿਚਲੀ ਸੱਸ ਇਸੇ ਤਰ੍ਹਾਂ ਕਰਦੀ ਹੈ। ਪਰ ਜਦ ਉਸਨੂੰ ਪਤਾ ਲਗਦਾ ਹੈ ਕਿ ਇਸੇ ਦੁਕਾਨਦਾਰ ਨੇ ਉਸਦੀ ਧੀ ਦੀ ਸੱਸ ਨੂੰ ਵੀ ਮਾੜਾ ਸਟੋਵ ਵੇਚਿਆ ਹੈ ਤਾਂ ਉਹ ਦੁਕਾਨਦਾਰ ਦੀ ਪਿਟਾਈ ਕਰਦੀ ਹੈ। ਪਰੰਤੂ ਦੁਕਾਨਦਾਰ ਕਹਿੰਦਾ ਹੈ ਕਿ ਇਹ ਤਾਂ ਉਸਦੀ ਦੁਕਾਨਦਾਰੀ ਹੈ। ਇਸ ਤਰ੍ਹਾਂ ਰਿਸ਼ਤਿਆਂ ਦੀਆਂ ਤਰੇੜਾਂ ਦੇ ਨਾਲ ਨਾਲ ਇਹ ਸਕਿੱਟ ਸਰਮਾਏਦਾਰਾਨਾ ਪ੍ਰਬੰਧ ਦੇ ਲਾਲਚ ਦੀ ਤਸਵੀਰ ਵੀ ਪੇਸ਼ ਕਰਦਾ ਹੈ।

ਗੁਰਸ਼ਰਨ ਭਾਅ ਜੀ ਦੁਆਰਾ ਲਿਖੀ ਸਕਿਟ 'ਚਿੜੀ ਅਤੇ ਕਾਂ' ਬਹੁਤ ਹੀ ਪ੍ਰਭਾਵਸ਼ਾਲੀ ਰਹੀ। ਇਕ ਨਾਟਕ ਪਖੰਡੀ ਸਾਧ ਦੇ ਕਾਰਨਾਮਿਆਂ ਦੀ ਘਿਨਾਉਣੀ ਤਸਵੀਰ ਪੇਸ਼ ਕਰਦਾ ਵੀ ਖੇਡਿਆ ਗਿਆ। ਸਮੁੱਚੇ ਫੰਕਸ਼ਨ ਦੀ ਸਮਾਪਤੀ ਉਪਰ ਤਰਕਸ਼ੀਲ ਜਾਗੋ ਅਤੇ ਗਿੱਧੇ ਨਾਲ ਸਮਾਪਤ ਕੀਤੀ ਗਈ। ਨਾਟਕਾਂ ਦੀ ਪੇਸ਼ਕਾਰੀ ਵਿਚ ਰਘੁਵੀਰ ਬਿਲਾਸਪੁਰੀ ਅਤੇ ਪ੍ਰੀਵਾਰ, ਮਲਕੀਤ ਸਵੈਚ ਅਤੇ ਉਸਦੀ ਪਤਨੀ ਪਰਮਿੰਦਰ ਸਵੈਚ, ਬੇਟਾ ਸ਼ਨ, ਵੱਡੀ ਬੇਟੀ ਅਨਮੋਲ ਅਤੇ ਛੋਟੀ ਬੱਚੀ ਜਸਮੀਨ, ਲੱਕੀ ਦੀਵਾਨਾ ਵਲੋਂ ਸ਼ਾਨਦਾਰ ਰੋਲ ਨਿਭਾਇਆ ਗਿਆ। ਉਂਝ ਸਾਰੀ ਟੀਮ ਹੀ ਸ਼ਲਾਘਾਯੋਗ ਰਹੀ। ਲੱਕੀ ਦੀਵਾਨਾ ਸ਼ਾਨਦਾਰ ਪਾਤਰ ਵਜੋਂ ਉਭਰਿਆ।

ਬੁਲਾਰਿਆਂ ਵਿਚ ਹਰਭਜਨ ਚੀਮਾ, ਲਖਵੀਰ ਖੁਨ-ਖੁਨ, ਪ੍ਰੋ.ਵਾਇਨੀ ਵੈਜਲ ਪੀ.ਐਚ.ਡੀ. ਯੂਨੀਵਰਸਿਟੀ ਆਫ ਬਰਿਟਸ਼ ਕੋਲੰਬੀਆ ਸ਼ਾਮਲ ਸਨ। ਮੁਖ ਮਹਿਮਾਨ ਵਜੋਂ ਮੇਰੀ 45 ਮਿੰਟਾਂ ਦੀ ਸਪੀਚ ਨੂੰ ਸਰੋਤਿਆਂ ਵਲੋਂ ਬਹੁਤ ਭਰਵਾਂ ਹੁੰਗਾਰਾ ਮਿਲਿਆ। ਕਈਆਂ ਵਲੋਂ ਵੱਖ ਵੱਖ ਸਮੱਸਿਆਵਾਂ ਸਬੰਧੀ ਸੁਆਲ ਵੀ ਪੁਛੇ ਅਤੇ ਸਾਡੇ ਕੰਮ ਦੀ ਭਰਵੀਂ ਸ਼ਲਾਘਾ ਕੀਤੀ। ਬਰਿਟਸ਼ ਕੋਲੰਬੀਆ ਯੂਨੀਵਰਸਿਟੀ ਦੇ ਪ੍ਰੋਫੈਸਰ ਵਲੋਂ ਸਰੀਰ ਦੇਣ ਦੀ ਮਹੱਤਤਾ ਬਾਰੇ ਸਪੀਚ ਕੀਤੀ ਗਈ।

ਸਮਾਪਤੀ ਤੇ ਲੋਕ ਬਹੁਤ ਜ਼ਿਆਦਾ ਪ੍ਰਭਾਵ ਕਬੂਲਦੇ ਅਜਿਹੇ ਹੋਰ ਪਰੋਗਰਾਮਾਂ ਦੀ ਮੰਗ ਕਰ ਰਹੇ ਸਨ। ◎

## ਦੇਵ ਪੁਰਸ਼

**ਇੱਕ ਸਫਲ ਦੇਵ ਪੁਰਸ਼ ਬਣਨ ਨਹੀ ਕਿਹੜੀਆਂ ਯੋਗਤਾਵਾਂ ਹੋਣੀਆਂ ਚਾਹੀਦੀਆਂ ਹਨ ?**

ਸਭ ਤੋਂ ਪਹਿਲਾਂ ਉਹ ਛੱਲੇਦਾਰ ਗੱਲਾਂ ਅਤੇ ਬੇ ਅਰਥ ਭਾਸ਼ਾਵਾਂ ਨੂੰ ਬੋਲਣ ਦਾ ਹੁਨਰ ਜਾਣਦਾ ਹੋਵੇ, ਜਿਵੇਂ ਕਿ ਆਤਮ ਮੁਕਤੀ, ਆਤਮ ਅਨੁਭਵ, ਆਤਮ ਸ਼ੁਧਤਾ, ਆਖਰੀ ਸੱਚਾਈ, ਆਕਾਸ਼ੀ ਤਾਕਤ, ਅਸਮਾਨੀ ਬੁੱਧੀ, ਅਮਰ ਆਤਮਾ, ਅਮਰ ਰੂਹ, ਅਪਵਿੱਤਰ ਜੀਵਨ, ਕਰਮ ਸ਼ਕਤੀ, ਜ਼ਮੀਰ, ਪਵਿੱਤਰ ਸ਼ਕਤੀ ਅਤੇ ਅਧਿਆਤਮਕ ਪ੍ਰਕਾਸ਼ ਆਦਿ।

ਦੂਸਰੀ ਗੱਲ ਇਹ ਕਿ ਚਮਤਕਾਰਾਂ ਦੇ ਨਾਂ ਤੇ ਕੁਝ ਜਾਦੂ ਦੀਆਂ ਖੇਡਾਂ ਜਾਣਦਾ ਹੋਵੇ।

ਤੀਸਰੀ ਅਤੇ ਸਭ ਤੋਂ ਜ਼ਰੂਰੀ ਯੋਗਤਾ ਇਹ ਹੈ ਕਿ ਉਸਦੇ ਕੋਲ ਥੋੜੇ ਜਿਹੇ ਇਸ਼ਤਿਹਾਬਾਜ਼ੀ ਕਰਨ ਵਾਲੇ ਏਜੰਟ ਹੋਣ, ਜੋ ਉਸ ਦੀਆਂ ਪਰੀ ਕਹਾਣੀਆਂ ਦਾ ਅਖਬਾਰਾਂ, ਰਸਾਲਿਆਂ, ਕਿਤਾਬਾਂ, ਰੇਡੀਓ ਅਤੇ ਟੈਲੀਵਿਜ਼ਨ ਰਾਹੀਂ ਪ੍ਰਚਾਰ ਕਰ ਸਕਣ।

ਡਾ: ਅਬਰਾਹਮ ਕਾਵੂਰ

# ? ਪੁਨਰ ? ਜਨਮ ?

**ਰਜਿੰਦਰ ਭਦੌੜ**

ਪੁਨਰ-ਜਨਮ ਦੀਆਂ ਘਟਨਾਵਾਂ ਅਕਸਰ ਹੀ ਸਾਡੇ ਸਮਾਜ ਅੰਦਰ ਦੇਖਣ-ਸੁਣਨ ਨੂੰ ਮਿਲਦੀਆਂ ਰਹਿੰਦੀਆਂ ਹਨ। ਕਦੇ 2 ਤਾਂ ਸਥਾਨਕ ਪੱਧਰ ਤੇ ਹੀ ਚਰਚਾ ਤੋਂ ਸਮਾਪਤ ਹੋ ਜਾਂਦੀਆਂ ਹਨ ਪਰ ਕਦੇ ਕਦੇ ਇਹ ਦੇਸ਼ ਜਾਂ ਕੌਮਾਂਤਰੀ ਪੱਧਰ 'ਤੇ ਵੀ ਚਰਚਾ ਵਿਚ ਆ ਜਾਂਦੀਆਂ ਹਨ। ਇਲੈਕਟ੍ਰਾਨਿਕ ਮੀਡੀਏ ਨੇ ਦੁਨੀਆਂ ਦੀਆਂ ਦੂਰੀਆਂ ਨੂੰ ਜਿੰਨਾ ਨੇੜੇ ਕਰ ਦਿੱਤਾ ਹੈ ਉਸੇ ਪੱਧਰ ਤੇ ਅੱਜ ਅਜਿਹੀਆਂ ਘਟਨਾਵਾਂ ਪ੍ਰਾਈਵੇਟ ਚੈਨਲਾਂ ਦਾ ਸ਼ਿਗਾਰ ਬਣ ਰਹੀਆਂ ਹਨ ਕਿਉਂਕਿ ਮੀਡੀਏ ਨੂੰ ਖੋਜੀ ਖਬਰਾਂ ਦੀ ਥਾਂ ਸਨਸਨੀ ਫੈਲਾਉਣ ਵਾਲੀਆਂ ਘਬਰਾਂ ਹੀ ਵਧੇਰੇ ਚਾਹੀਦੀਆਂ ਹਨ। ਭਾਵੇਂ ਜ਼ਰੂਰਤ ਤਾਂ ਖੋਜੀ ਖ਼ਬਰਾਂ ਦੀ ਹੀ ਹੈ ਪਰ ਮਿਹਨਤ ਕੌਣ ਕਰੇ। ਬਹੁਤ ਸਾਰੀਆਂ ਸਨਸਨੀਆਂ ਤਾਂ ਥੋੜੀ ਜਿਹੀ ਖੋਜੀ ਮਿਹਨਤ ਨਾਲ ਹੀ ਚੌਪਟ ਹੋ ਜਾਂਦੀਆਂ ਹਨ। ਪੁਨਰ-ਜਨਮ ਵਿਗਿਆਨਕ ਨਜ਼ਰੀਏ ਤੋਂ ਕਿਸੇ ਵੀ ਤਰ੍ਹਾਂ ਨਾਲ ਸਾਬਤ ਨਹੀਂ ਹੁੰਦਾ ਤੇ ਸੁਸਾਇਟੀ ਦੀਆਂ ਮੁਢਲੀਆਂ ਸ਼ਰਤਾਂ ਵਿਚ ਵੀ ਪੰਜ ਲੱਖ ਰੁਪੈ ਦਾ ਇਨਾਮ ਦੇਣ ਦੀ ਪੇਸ਼ਕਸ਼ ਕੀਤੀ ਹੋਈ ਹੈ, ਪੁਨਰ-ਜਨਮ ਸਿੱਧ ਕਰਨਵਾਲੇ ਲਈ। ਭਾਵੇਂ ਇਨਾਮ ਜਿੱਤਣ ਲਈ ਅਜੇ ਤੱਕ ਕਿਸੇ ਨੇ ਚੁਣੌਤੀ ਕਬੂਲ ਨਹੀਂ ਕੀਤੀ ਪਰ ਫਿਰ ਵੀ ਅਜਿਹੀਆਂ ਕਲਪਿਤ ਕਹਾਣੀਆਂ ਅਕਸਰ ਹੀ ਮੀਡੀਏ ਦਾ ਸ਼ਿਗਾਰ ਬਣ ਰਹੀਆਂ ਹਨ। ਕਈ ਵਾਰੀ ਤਾਂ ਪਹਿਲਾਂ ਹੀ ਪੜਤਾਲ ਦੌਰਾਨ ਝੂਠੀਆਂ ਸਾਬਤ ਹੋਈਆਂ ਪੁਨਰ-ਜਨਮ ਦੀਆਂ ਕਹਾਣੀਆਂ ਨੂੰ ਮੁੜ ਮਸਾਲਾ ਲਾ ਕੇ ਛਾਪ ਦਿੱਤਾ ਜਾਂਦਾ ਹੈ। ਤੇ ਸਾਡੇ ਲੋਕਾਂ ਦੀ ਇੰਨੀ ਕਮਜ਼ੋਰ ਯਾਦਾਸ਼ਤ ਹੈ ਕਿ ਸੁਸਾਇਟੀ ਨੂੰ ਸੰਪਰਕ ਕਰਕੇ ਪੁੱਛਣਗੇ ਕਿ ਆਹ ਪੁਨਰ-ਜਨਮ ਦੀ ਕਹਾਣੀ ਕੀ ਸੱਚ ਹੈ? ਜੇ ਵਿਚਾਰਵਾਦੀ ਫਲਸਫੇ ਤੋਂ ਵੀ ਦੇਖਣਾ ਹੋਵੇ ਤਾਂ ਜੋ 84 ਲੱਖ ਜੂਨਾਂ ਦੀ ਧਾਰਨਾ ਸਥਾਪਤ ਕੀਤੀ ਹੈ, ਉਸਦਾ ਕੁਝ ਨਹੀਂ ਬਣਦਾ ਕਿ ਇਕ ਮਨੁੱਖੀ ਜਨਮ ਤੋਂ ਬਾਅਦ ਸਿੱਧਾ ਮਨੁੱਖ ਜਨਮ ਦੁਬਾਰਾ ਕਿਵੇਂ ਮਿਲ ਗਿਆ। ਕੋਈ ਕਹਿ ਸਕਦਾ ਹੈ ਕਿ ਜਿਸ ਨੇ ਚੰਗੇ ਕਰਮ (ਭਗਤੀ, ਪੂਜਾ ਵਗੈਰਾ) ਕੀਤੇ ਹੋਣ ਉਹ ਸਿੱਧਾ ਮਨੁੱਖੀ ਜਨਮ ਲੈ ਸਕਦਾ ਹੈ ਪਰ ਹੁਣ ਤੱਕ ਦਰਜਨਾਂ ਪੁਨਰ-ਜਨਮ ਦੀਆਂ ਘਟਨਾਵਾਂ ਦਾ ਪਰਦਾਫਾਸ਼ ਕੀਤੈ, ਕਿਤੋਂ ਵੀ ਅਜਿਹੇ ਸਬੂਤ ਨਹੀਂ ਮਿਲੇ ਜਿਸ ਤੋਂ ਇਹੋ ਜਿਹੀ ਜਾਣਕਾਰੀ ਲਭਦੀ ਹੋਵੇ ਕਿ ਪੁਨਰ-ਜਨਮ ਲੈਣ ਵਾਲਾ ਪਿਛਲੇ ਜਨਮ ਵਿਚ ਬੜਾ ਵੱਡਾ ਭਗਤ ਸੀ। ਦੂਜਾ ਕਿਹਾ ਤਾਂ ਇਹ ਵੀ ਜਾਂਦਾ ਹੈ ਕਿ ਨਾਲ ਕੁੱਝ ਨਹੀਂ ਜਾਂਦਾ। ਫਿਰ ਪਹਿਲੇ ਜਨਮ ਦੀਆਂ ਸੱਟਾਂ-ਚੋਟਾਂ ਦੇ ਨਿਸ਼ਾਨ ਕਿਵੇਂ ਰਹਿ ਜਾਂਦੇ ਹਨ। ਕੁੱਲ ਮਿਲਾਕੇ ਦੇਖਿਆ ਇਹ ਜਾਂਦਾ ਹੈ ਕਿ 5-6 ਰਟੇ-ਰਟਾਏ ਸੌਖੇ ਸੌਖੇ ਪ੍ਰਸ਼ਨ/ਉੱਤਰਾਂ ਨੂੰ ਆਧਾਰ ਬਣਾ ਕੇ ਪੁਨਰ-ਜਨਮ ਸਥਾਪਤ ਕਰਨ ਦੀ ਬਿਨਾ ਸਿਰ-ਪੈਰ ਕਹਾਣੀ ਘੜ/ਬਣਾ ਕੇ ਪੇਸ਼ ਕਰ ਦਿੱਤੀ ਜਾਂਦੀ ਹੈ। ਪਿਛਲੇ ਸਮੇਂ ਵਿਚ ਕਈ ਚੈਨਲਾਂ ਵੱਲੋਂ ਅਜਿਹੀਆਂ ਪੁਨਰ-ਜਨਮ ਦੀਆਂ ਕਲਪਿਤ ਘਟਨਾਵਾਂ ਨੂੰ ਦਿਖਾਇਆ/ਫਿਲਮਾਇਆ ਗਿਆ ਜਿਸ ਤੋਂ ਲੋਕਾਂ ਦੇ ਬੜੇ ਫੋਨ ਆਏ ਕਿ ਇਸ ਘਟਨਾ ਬਾਰੇ ਸਚਾਈ ਦੱਸੋ। ਅਜਿਹੇ ਕੇਸਾਂ ਵਿਚ ਕਈ ਵਾਰੀ ਜ਼ਿਆਦਾ ਦੂਰੀ ਵਾਲੀਆਂ ਕਹਾਣੀਆਂ ਨੂੰ ਜਲਦੀ ਜਾਂ ਕਿ ਪੜਤਾਲਣਾ ਸਮਰੱਥਾ ਵਿਚ ਨਹੀਂ ਹੁੰਦਾ ਪਰ ਪੰਜਾਬ ਜਾਂ ਇਸ ਦੇ ਨਾਲ ਲਗਦੇ ਇਲਾਕਿਆਂ ਵਿਚ ਚਰਚਿਤ ਘਟਨਾਵਾਂ ਦਾ ਫੌਰੀ ਨੋਟਿਸ ਲਿਆ ਜਾਂਦਾ ਹੈ।

ਇਸੇ ਤਰ੍ਹਾਂ ਅਕਤੂਬਰ ਮਹੀਨੇ ਅਖਬਾਰਾਂ ਤੇ ਚੈਨਲਾਂ ਤੇ ਚਰਚਾ ਵਿਚ 4 ਕੁ ਸਾਲਾ ਬੱਚੀ ਸੀਮਾ ਜੋ ਕਿ ਅੱਜ ਕੱਲ ਮੌੜ ਵਿਖੇ ਜਨਮੀ ਹੋਈ ਹੈ, ਉਸ ਦੇ ਪੁਨਰ-ਜਨਮ ਦੀ ਚਰਚਾ ਆਮ ਕਹਾਣੀਆਂ ਦੀ ਤਰ੍ਹਾਂ ਹੋਈ: ਕਿ ਬੱਚੀ ਆਪਣਾ, ਆਪਣੇ ਮਾਂ-ਪਿਉ ਦਾ, ਆਪਣੀਆਂ ਭੈਣਾਂ ਦਾ ਅਤੇ ਆਪਣੇ ਪਿਛਲੇ ਜਨਮ ਦੇ ਪਤੀ ਤੇ ਬੇਟੀ ਦਾ ਨਾਮ ਦੱਸਦੀ ਹੈ। ਉਸਨੇ ਆਪਣੀ ਬੇਟੀ ਨੂੰ ਪਛਾਣ ਲਿਆ ਹੈ। ਉਸ ਨੇ ਤਾਂ ਆਪਣੇ ਪੇਕਿਆਂ ਵੱਲੋਂ ਦਿੱਤੀ ਗਾਂ ਵੀ ਪਛਾਣ ਲਈ ਹੈ। ਉਹ ਆਪਣੇ ਪੇਕਿਆਂ ਦਾ ਪਤਾ, ਸਹੁਰਿਆਂ ਦਾ ਪਤਾ ਤੇ ਹੋਰ ਰਿਸ਼ਤੇਦਾਰੀਆਂ ਬਾਰੇ ਵੀ ਸਾਰਾ ਕੁਝ ਦਸਦੀ ਹੈ। ਉਹ ਆਪਣੀ ਮੌਤ ਬਾਰੇ ਵੀ ਦਸਦੀ ਹੈ ਕਿ ਉਹ ਫੋਟੋ ਖਿਚਵਾਉਣ ਜਾਂਦੀ ਸੀ, ਰਸਤੇ ਵਿਚ ਉਸ ਵਿਚ ਸਕੂਟਰ ਵੱਜਾ ਤੇ ਉਹ ਸ਼ਾਮ ਨੂੰ ਘਰ ਗਈ। ਉਹ ਪਹਿਲੇ ਜਨਮ ਵਿਚ ਮੁੰਡਿਆਂ ਵਾਂਗ ਰਹਿੰਦੀ ਸੀ ਤੇ ਵਾਲ ਵੀ ਕੱਟੇ ਹੋਏ ਸਨ ਵਗੈਰਾ ਵਗੈਰਾ।

ਇਸ ਕੇਸ ਵਿਚ ਪੱਤਰਕਾਰਾਂ ਦੇ ਫੋਨ ਖਬਰ ਲੱਗਣ ਤੋਂ ਬਾਅਦ ਆਏ ਕਿ ਸਚਾਈ ਦੱਸੋ ਕੀ ਹੈ? ਰੋਗੀ ਪੱਤਰਕਾਰ ਅਜੀਤ, ਪੱਤਰਕਾਰ ਕਰਮਜੀਤ ਸਿੰਘ ਤੇ ਇਕ ਦੋ ਹੋਰ ਪੱਤਰਕਾਰਾਂ ਦੀ ਹਾਜ਼ਰੀ ਵਿਚ ਮੈਂ ਵੇਦ ਤਪਾ, ਰਾਜ ਕੁਮਾਰ ਕਿਰਨ ਮੌੜਾਂ ਜਾ ਕੇ ਆਪਣੀ ਪੜਤਾਲ ਸ਼ੁਰੂ ਕੀਤੀ। ਅਸੀਂ ਕੁੱਲ 45 ਪ੍ਰਸ਼ਨ ਉਸਨੂੰ ਪੁੱਛੇ ਜਿਸ ਵਿਚੋਂ ਉਸਦੇ 4-5 ਉੱਤਰ ਹੀ ਠੀਕ ਸਨ ਜੋ ਉਸਨੂੰ ਪਹਿਲਾਂ ਹੀ ਰਟਾਏ ਹੋਏ ਸਨ।

ਪ੍ਰ: ਤੇਰਾ ਨਾਮ ਕੀ ਸੀ?

ਜ: ਗੁਗੂ

ਪ੍ਰ: ਤੇਰੇ ਪਿਤਾ ਦਾ ਨਾਂ

ਜ: ਸੋਮਾ (ਅਸਲ ਵਿਚ ਪਿਤਾ ਦਾ ਨਾਂ ਬਲਦੇਵ ਸ਼ਰਮਾ ਸੀ)

ਪ੍ਰ: ਸੋਮਾ ਕਿੱਥੇਂ ਰਹਿੰਦਾ ਹੈ?

ਜ: ਪੰਜ ਗਰਾਈਆਂ (ਉਸ ਨੂੰ ਮਰੇ ਹੋਏ 9 ਸਾਲ ਹੋ ਗਏ ਹਨ)

ਪ੍ਰ: ਤੇਰੀਆਂ ਕਿੰਨੀਆਂ ਭੈਣਾਂ ਹਨ?

ਜ: ਦੋ

ਪ੍ਰ: ਭੈਣਾਂ ਦੇ ਨਾਂ ਕੀ ਹਨ

ਜ: ਗੁਰਮੀਤ ਤੇ ਮਨਪ੍ਰੀਤ (ਅਸਲ ਵਿਚ ਪੰਜ ਭੈਣਾਂ ਹਨ ਜਿਨ੍ਹਾਂ ਵਿਚੋਂ 3 ਹੁਣ ਜਿਉਂਦੀਆਂ ਹਨ-ਗੁਰਮੀਤ, ਗਗਨਦੀਪ, ਮੂਰਤੀ ਰਾਣੀ, ਮਹਿੰਦਰ ਕੌਰ, ਸੀਮਾ)

ਪ੍ਰ: ਤੂੰ ਕਿਹੜੇ ਸਕੂਲ ਵਿਚ ਪੜਦੀ ਸੀ?

ਜ: ਵੱਡੇ ਸਕੂਲ ਵਿਚ

ਪ੍ਰ: ਤੂੰ ਕਿਹੜੀ ਜਮਾਤ ਵਿਚ ਪੜਦੀ ਸੀ? ਤੇਨੂੰ ਕੌਣ ਪੜਾਉਂਦਾ ਸੀ?

ਜ: ਦੂਜੀ ਵਿਚ, ਮੈਨੂੰ ਮੈਡਮ ਪੜਾਉਂਦੀ ਸੀ(ਅਸਲ ਵਿਚ ਗੁਗੂ ਕਦੇ ਵੀ ਸਕੂਲ ਪੜਨ ਨਹੀਂ ਗਈ)

ਪ੍ਰ: ਤੇਰੀ ਮੌਤ ਕਿਵੇਂ ਹੋਈ?

ਜ: ਸਕੂਟਰ ਵੱਜ ਕੇ।

ਪ੍ਰ: ਸਕੂਟਰ ਕਿਸ ਦਾ ਵੱਜਾ ਸੀ?

ਜ: ਪਤਾ ਨਹੀਂ।

ਮੌਤ ਬਾਰੇ ਮੌੜੀ ਰਹਿੰਦੀ ਉਸ ਦੀ ਭੈਣ ਦਾ ਕਹਿਣਾ ਸੀ ਕਿ ਮਹੀਨੇ ਭਰ ਤੋਂ ਰੋਟੀ ਨਹੀਂ ਸੀ ਖਾਧੀ ਬੱਸ ਲੱਸੀ ਹੀ ਪੀਂਦੀ ਸੀ-ਨਿਮੂਨੀਆ ਹੋ ਕੇ ਮਰ ਗਈ ਸੀ। ਉਸੇ ਰਾਤ ਜਦੋਂ ਚੰਨਣ ਸਿੰਘ ਹੋਰਾਂ ਨੂੰ ਪੰਜ ਗਰਾਈਆਂ ਭੇਜ ਕੇ ਪਤਾ ਕੀਤਾ ਤਾਂ ਗੁਗੂ ਦੀ ਮਾਂ ਨੇ ਦੱਸਿਆ ਕਿ ਬੱਸ ਇਕ ਦਿਨ ਹੀ ਬਿਮਾਰ ਹੋਈ, ਰਾਤ ਨੂੰ ਮੌਤ ਹੋ ਗਈ। ਪਿੰਡ ਵਿਚੋਂ ਤੇ ਉਸਦੇ ਸਹੁਰਿਆਂ ਤੋਂ ਪੜਤਾਲ ਕੀਤੀ ਤਾਂ ਮੌਤ ਬਾਰੇ ਕੋਈ ਕੁੱਝ ਦੱਸਦਾ ਤੇ ਕੋਈ ਕੁੱਝ।

ਪ੍ਰ: ਜਦੋਂ ਤੇਰਾ ਵਿਆਹ ਹੋਇਆ ਤਾਂ ਤੂੰ ਕਿੰਨੇ ਸਾਲਾਂ ਦੀ ਸੀ?

ਜ: ਆਪਣੇ ਚਾਚੇ ਦੇ ਪੰਜਵੀਂ ਵਿਚ ਪੜਦੀ ਕੁੜੀ ਵੱਲ ਇਸ਼ਾਰਾ ਕਰਕੇ (ਇਹਦੇ ਜਿੱਡੀ)

ਪ੍ਰ: ਤੇਰੇ ਪਤੀ ਦਾ ਨਾਂ ਕੀ ਸੀ?

ਜ: ਬਿੱਟੂ (ਅਸਲ ਛੋਟਾ ਨਾ ਬਿੱਟੀ ਹੈ)

ਪ੍ਰ: ਤੇਰੇ ਪਤੀ ਦਾ ਪੱਕਾ ਨਾਂ

ਜ: ਪਤਾ ਨਹੀਂ (ਪੱਕਾ ਨਾਂ ਜਗਦੀਸ਼ ਸ਼ਰਮਾ)

ਪ੍ਰ: ਤੇਰੇ ਸਹੁਰੇ ਕਿਹੜੇ ਪਿੰਡ ਸਨ?

ਜ: ਹਿੰਮਤਪੁਰੇ

ਪ੍ਰ: ਬਿੱਟੂ ਦੇ ਭਰਾ ਦਾ ਨਾਂ

ਜ: ਪਤਾ ਨਹੀਂ

ਪ੍ਰ: ਤੇਰੀ ਜਠਾਣੀ ਦਾ ਨਾਂ

ਜ: ਪਤਾ ਨਹੀਂ

ਪ੍ਰ: ਤੇਰੀ ਸੱਸ ਦਾ ਨਾਂ

ਜ ਆਸ (ਇਹ ਅਸਲ ਵਿਚ ਗੁਗੂ ਦੀ ਮਾਂ ਦਾ ਨਾਂ ਹੈ)

ਪ੍ਰ: ਤੇਰ ਕਿੰਨੇ ਵਿਆਹ ਹੋਏ

ਜ: ਇਕ ਬਿੱਟੂ ਨਾਲ (ਅਸਲ ਵਿਚ ਗੁਗੂ ਦੇ ਦੋ ਵਿਆਹ ਹੋਏ ਸਨ। ਪਹਿਲੇ ਵਿਆਹ ਵਾਲੇ ਥਾਂ ਇੱਕ-ਡੇਢ ਮਹੀਨੇ ਬਾਅਦ ਹੀ ਅਣਬਣ ਹੋ ਜਾਣ ਕਾਰਨ ਵਿਆਹ ਟੁੱਟ ਗਿਆ ਸੀ। ਪਹਿਲੇ ਵਿਆਹ ਬਾਰੇ ਬੱਚੀ ਸੀਮਾ ਨੂੰ ਕੁਝ ਨਹੀਂ ਸਿਖਾਇਆ ਗਿਆ ਸੀ ਕਿਉਂਕਿ ਉਸ ਵਿਆਹ ਬਾਰੇ ਉਸਦੇ ਪੇਕੇ ਕਿਸੇ ਨੂੰ ਦੱਸਣਾ ਨਹੀਂ ਸਨ ਚਾਹੁੰਦੇ ਤੇ ਨਾ ਹੀ ਕਿਸੇ ਨੂੰ ਦੱਸਿਆ ਗਿਆ ਸੀ। ਇੱਥੋਂ ਤੱਕ ਕਿ ਜਦੋਂ ਗੁਗੂ ਦੀ ਵੱਡੀ ਭੈਣ ਜੋ ਕਿ ਹੁਣ ਮੌੜਾਂ ਵਿਖੇ ਰਹਿੰਦੀ ਹੈ ਉਸ ਨੂੰ ਪੁੱਛਿਆ ਕਿ ਤੁਹਾਡੀ ਮੀਨੀਏਂ ਕੀ ਰਿਸ਼ਤੇਦਾਰੀ ਸੀ ਤਾਂ ਉਸਦਾ ਪੱਤਰਕਾਰਾਂ ਸਾਹਮਣੇ ਜੁਆਬ ਸੀ ਕਿ ਕੋਈ ਨਹੀਂ। ਪਰ ਜਦੋਂ ਮੈਂ ਉਸ ਨੂੰ ਇਕੱਲਿਆਂ ਬਿਠਾ ਕੇ ਦੱਸਿਆ ਕਿ ਮੈਨੂੰ ਸਾਰਾ ਪਤਾ, ਗੁਗੂ ਪਹਿਲਾਂ ਮੀਨੀਆਂ(ਮੋਗਾ) ਵਿਖੇ ਵਿਆਹੀ ਸੀ ਤਾਂ ਕਹਿਣ ਲੱਗੀ ਕਿ ਉਥੇ ਡੇਢ ਕੁ ਮਹੀਨਾ ਹੀ ਰਹੀ)

ਪ੍ਰ: ਤੇਰਾ ਪਤੀ ਕੀ ਕੰਮ ਕਰਦਾ ਸੀ।

ਜ: ਕੋਈ ਨਹੀਂ (ਬਿੱਟੂ ਡੇਅਰੀ ਦੀ ਦੁਕਾਨ ਤੇ ਨੌਕਰੀ ਕਰਦਾ ਸੀ ਤੇ ਨਾਲ ਨਾਲ ਬਿਜਲੀ ਰਿਪੇਅਰ ਦਾ ਕੰਮ ਵੀ ਕਰਦਾ ਸੀ)

ਪ੍ਰ: ਤੇਰੇ ਸਹੁਰੇ ਘਰ ਪਾਣੀ ਲਈ ਨਲਕਾ ਸੀ ਜਾਂ ਟੂਟੀ

ਜ: ਮੱਛੀ ਮੋਟਰ (ਅਸਲ ਵਿਚ ਘਰੇ ਨਾ ਨਲਕਾ ਨਾ ਟੂਟੀ ਸੀ, ਪਾਣੀ ਗੁਆਂਢੀਆਂ ਘਰੋਂ ਭਰਦੇ ਸਨ/ਹਨ)

ਪ੍ਰ: ਮੱਛੀ ਮੋਟਰ ਕੌਣ ਚਲਾਉਂਦਾ ਸੀ

ਜ: ਮੈਂ ਚਲਾਉਂਦੀ ਸੀ

ਪ੍ਰ: ਨਹਾਉਣ ਸਮੇਂ ਗੁਸਲਖਾਨੇ ਵਿਚ ਪਾਣੀ ਕਿੱਥੋਂ ਭਰਦੇ ਸੀ?

ਜ: ਟੂਟੀ ਤੋਂ

ਪ੍ਰ: ਤੁਹਾਡੇ ਕਿੰਨੇ ਕਮਰੇ ਸਨ

ਜ: ਦੋ (ਠੀਕ)

ਪ੍ਰ: ਕਮਰੇ ਪੱਕੇ ਸਨ ਜਾਂ ਕੱਚੇ

ਜ: ਪੱਕੇ (ਇਕ ਕਮਰਾ ਪੱਕਾ ਅਤੇ ਇਕ ਕੱਚਾ ਸੀ)

ਪ੍ਰ: ਤੁਹਾਡੇ ਨਾਲ ਦਾ ਘਰ ਕਿਸਦਾ ਸੀ?

ਜ: ਮੇਰੀ ਮਾਸੀ ਦਾ

ਪ੍ਰ: ਮੀਨੀਏ ਤੁਹਾਡੀ ਕੀ ਰਿਸ਼ਤੇਦਾਰੀ ਸੀ

ਜ: ਕੋਈ ਨਹੀਂ(ਗੁਗੂ ਦਾ ਪਹਿਲਾ ਵਿਆਹ ਮੀਨੀਏ ਹੋਇਆ ਸੀ)

ਪ੍ਰ: ਕੀ ਤੂੰ ਕਦੇ ਮੀਨੀਏ ਗਈ ਸੀ

ਜ: ਕਦੇ ਨਹੀਂ

ਪ੍ਰ: ਐਕਸੀਡੈਂਟ ਕਦੋਂ ਹੋਇਆ ਸੀ

ਜ: ਸ਼ਾਮ ਨੂੰ (ਅਸਲ ਵਿਚ ਵਿਆਹ ਤੋਂ 2-3 ਸਾਲ ਪਹਿਲਾਂ ਇਕ ਵਾਰੀ ਐਕਸੀਡੈਂਟ 'ਚ ਸੱਟ ਵੱਜੀ ਸੀ) ਮਰਨ ਸਮੇਂ ਕੋਈ ਐਕਸੀਡੈਂਟ ਨਹੀਂ ਹੋਇਆ।

ਪ੍ਰ: ਤੇਰੇ ਕਿੰਨੇ ਬੱਚੇ ਸਨ

ਜ: ਦੋ (ਅਸਲ ਵਿਚ ਇਕ ਬੇਟੀ ਹੈ)

ਪ੍ਰ: ਤੇਰੇ ਬੱਚਿਆਂ ਦੇ ਨਾਂ ਕੀ ਸਨ

ਜ: ਸੋਨੀ, ਪ੍ਰੇਮ (ਇੰਨਾਂ ਵਿਚ ਇਕ ਗੁਗੂ ਦੇ ਚਾਚੇ ਦਾ ਲੜਕਾ ਹੈ ਤੇ ਇਕ ਸਕਾ ਭਰਾ)

ਪ੍ਰ: ਤੇਰੇ ਮਾਮੇ ਦਾ ਕੀ ਨਾਂ ਸੀ

ਜ: ਪਤਾ ਨਹੀਂ

ਪ੍ਰ: ਤੇਰਾ ਮਾਮਾ ਕਿੱਥੇ ਰਹਿੰਦਾ ਹੈ

ਜ: ਹਿੰਮਤਪੁਰੇ

ਪ੍ਰ: ਤੇਰੇ ਚਾਚੇ ਦਾ ਕੀ ਨਾਂ

ਜ: ਪਤਾ ਨਹੀਂ

ਪ੍ਰ: ਮਰਨ ਤੋਂ ਪਹਿਲਾਂ ਤੂੰ ਹਿੰਮਤਪੁਰੇ ਕਿਉਂ ਨਹੀਂ ਸੀ ਜਾਂਦੀ

ਜ: ਊਂਈਂ

ਪ੍ਰ: ਕੀ ਤੈਨੂੰ ਸਕੂਟਰ, ਟਰੈਕਟਰ ਚਲਾਉਣਾ ਆਉਂਦਾ ਸੀ

ਜ: ਮੈਨੂੰ ਨਹੀਂ ਆਉਂਦਾ ਸੀ(ਅਸਲ ਵਿਚ ਗੁਗੂ ਆਪਣੇ ਪਿਤਾ ਨਾਲ ਖੇਤੀ ਦਾ ਕੰਮ ਕਰਵਾਉਂਦੀ ਸੀ, ਪੱਗ ਬੰਨਦੀ ਸੀ, ਸਕੂਟਰ ਅਤੇ ਟ੍ਰੈਕਟਰ ਚਲਾ ਲੈਂਦੀ ਸੀ ਤੇ ਉਸ ਦੀਆਂ ਸਾਰੀਆਂ ਆਦਤਾਂ/ਸੁਭਾਅ ਮੁੰਡਿਆਂ ਵਾਲਾ ਹੀ ਸੀ)

ਪ੍ਰ: ਬਿੱਟੂ ਦੀ ਮਾਂ ਦਾ ਨਾਂ

ਜ: ਪਤਾ ਨਹੀਂ

ਪ੍ਰ: ਤੁਹਾਡੀ ਚੂੰਘਾ ਕੀ ਰਿਸ਼ਤੇਦਾਰੀ ਸੀ

ਜ: ਸਾਡੀ ਕੋਈ ਰਿਸ਼ਤੇਦਾਰੀ ਨਹੀਂ (ਅਸਲ ਵਿਚ ਗੁਗੂ ਦੀ ਨਣਦ ਵਿਆਹੀ ਹੋਈ ਹੈ)

ਪ੍ਰ: ਕੀ ਤੂੰ ਬਿੱਟੂ ਨਾਲ ਉਸਦੇ ਨਾਨਕੇ ਗਈ।

ਜ: ਮੈਂ ਨਹੀਂ.ਗਈ

ਪ੍ਰ: ਹਿੰਮਤਪੁਰੇ ਵਿਹੜੇ ਵਿਚ ਕਿੰਨੇ ਦਰਖਤ ਸਨ

ਜ: ਦੋ (ਅਸਲ ਵਿਚ ਵਿਹੜਾ ਹੀ ਬਹੁਤ ਛੋਟਾ ਹੈ)

ਪ੍ਰ: ਤੈਨੂੰ ਖਾਣ ਨੂੰ ਕਿਹੜੀ ਮਠਿਆਈ ਚੰਗੀ ਲਗਦੀ ਸੀ

ਜ: ਲੱਡੂ

ਪ੍ਰ: ਮੈਨੂੰ ਲੱਡੂ ਕਿਸ ਤੋਂ ਮੰਗਵਾ ਕੇ ਖਾਂਦੀ ਸੀ

ਜ: ਗੁਗੀ ਭਾਪੇ ਤੋਂ (ਅਸਲ ਵਿਚ ਗੁਗੂ ਗੁਲਾਬ ਜਾਮਣਾ ਖਾਣ ਦੀ ਸ਼ੁਕੀਨ ਸੀ ਤੇ ਆਪਣੀ ਸੱਸ ਤੋਂ ਧੱਕੇ ਨਾਲ ਮੰਗਵਾਉਂਦੀ ਹੁੰਦੀ ਸੀ)

ਪ੍ਰ: ਤੇਰਾ ਨਾਮ ਸ਼ਬਦ ਲਿਆ ਸੀ

ਜ: ਮੈਨੂੰ ਨਹੀਂ ਪਤਾ

ਪ੍ਰ: ਕੀ ਤੂੰ ਕਦੇ ਸਿਰਸੇ ਗਈ ਸੀ

ਜ: ਸਿਰਸੇ ਨਹੀਂ ਗਈ (ਗੁਗੂ ਦਾ ਨਾਮ ਸ਼ਬਦ ਲਿਆ ਸੀ ਤੇ ਇਕ ਵਾਰੀ ਸਿਰਸੇ ਗਈ ਸੀ)

ਪ੍ਰ: ਤੁਹਾਡੇ ਘਰੇ ਹੋਰ ਕਿਸੇ ਮੈਂਬਰ ਦਾ ਨਾਮ ਸ਼ਬਦ ਲਿਆ ਸੀ

ਜ: ਮੇਰੀ ਭੂਆ ਦਾ (ਅਸਲ ਵਿਚ ਚਾਚੇ, ਬਾਪੂ ਦਾ ਨਾਮ ਸ਼ਬਦ ਲਿਆ ਸੀ)

ਪ੍ਰ: ਇਹ ਸਾਰੀਆਂ ਗੱਲਾਂ ਤੈਨੂੰ ਕਿਸ ਨੇ ਦੱਸੀਆਂ?

ਜ: ਮੇਰੀ ਮੰਮੀ ਨੇ

ਅਸਲ ਵਿਚ ਇਨਾਂ ਪ੍ਰਸ਼ਨਾਂ ਤੋਂ ਵੀ ਵੱਡੀ ਗੱਲ ਜਨਮ ਅਤੇ ਮੌਤ ਦੇ ਸਮੇਂ ਦੀ ਹੁੰਦੀ ਹੈ। ਜਿੱਥੋਂ ਇਕ ਗੱਲ ਨਾਲ ਹੀ ਕਹਾਣੀ ਦੇ ਝੂਠੀ ਹੋਣ ਦਾ ਸਬੂਤ ਮਿਲ ਜਾਂਦਾ ਹੈ।

ਉਪਰੋਕਤ ਪ੍ਰਸ਼ਨਾਂ ਦੇ ਉੱਤਰਾਂ ਤੋਂ ਭਲੀ ਭਾਂਤ ਹੀ ਕਹਾਣੀ ਦੇ ਸੱਚੀ ਜਾਂ ਝੂਠੀ ਹੋਣ ਦਾ ਸਬੂਤ ਮਿਲ ਜਾਂਦਾ ਹੈ। ਹੁਣ ਤੱਕ ਜਿੰਨੀਆਂ ਵੀ ਪੁਨਰ-ਜਨਮ ਦੀਆਂ ਕਹਾਣੀਆਂ ਦੀ ਪੜਤਾਲ ਕੀਤੀ ਗਈ ਹੈ ਉਸ ਵਿਚ ਤਿੰਨ ਚਾਰ ਗੱਲਾਂ ਸਾਰੀਆਂ ਪੜਤਾਲਾਂ ਸਮੇਂ ਸਾਹਮਣੇ ਆਉਂਦੀਆਂ ਹਨ। ਉਹ ਇਸ ਕੇਸ ਵਿਚ ਇਉਂ ਸਨ:-

1. ਦੋਹਾਂ ਪਰਿਵਾਰਾਂ ਨੂੰ ਜੋੜਨ ਵਾਲੀ ਇਕ ਜ਼ੋਰਦਾਰ ਕੜੀ
2. ਜਿੱਥੋਂ ਦਾ ਵੀ ਪਿਛਲਾ ਜਨਮ ਦੱਸਿਆ ਜਾਂਦਾ ਹੈ ਉਹ ਹੁਣ ਵਾਲੇ ਪਰਿਵਾਰ ਨਾਲੋਂ ਚੰਗੀ ਆਰਥਕ ਹਾਲਤ ਵਾਲਾ
3. ਹੁਣ ਵਾਲੇ ਪਰਿਵਾਰ ਦੇ ਹਿਤ
4. ਲੋਕਾਂ ਦਾ ਇੰਨਾਂ ਧਾਰਨਾਵਾਂ ਵਿਚ ਯਕੀਨ ਹੋਣਾ ਤੇ ਬਿਨਾਂ ਕਿਸੇ ਪੜਤਾਲ ਦੇ ਮੰਨ ਲੈਣਾ।

ਉਪਰੋਕਤ ਸੰਦਰਭ ਵਿਚ ਵੇਖਿਆਂ ਗੁਗੂ ਦੇ ਇਕ ਭੈਣ ਮੌੜੀਂ ਵਿਆਹੀ ਹੋਈ ਹੈ ਤੇ ਉੱਥੇ ਹੀ ਰਹਿੰਦੀ ਹੈ। ਮੌੜਾਂ ਵਾਲੇ ਪਰਿਵਾਰ ਨੂੰ ਜਦੋਂ ਇਹ ਪਤਾ ਲੱਗ ਗਿਆ ਕਿ ਤਰਕਸ਼ੀਲ ਪੜਤਾਲ ਕਰ ਰਹੇ ਹਨ ਤਾਂ ਉਹ ਇੰਨੇ ਔਖੇ ਹੋਏ ਕਿ ਲੜਨ ਦਾ ਬਹਾਨਾ ਭਾਲਣ ਲੱਗੇ। ਜਦੋਂ ਉਹਨਾਂ ਨੂੰ ਕਿਹਾ ਕਿ ਲੜਕੀ ਦੀ ਜਨਮ ਪੱਤਰੀ ਦਿਖਾਓ ਤਾਂ ਬੱਚੀ ਦਾ ਪਿਤਾ ਕਹਿਣ ਲੱਗਾ ਕਿ ਅਸੀਂ ਨਹੀਂ ਦਿਖਾਉਂਦੇ, ਤੁਸੀਂ ਸਾਡੀ ਲੜਕੀ ਨੂੰ ਸਕੂਲ ਵਿਚ ਸੁਆਲ ਜਵਾਬਕਿਉਂ ਪੁੱਛੇ, ਇੱਥੋਂ ਤੱਕ ਕਿ ਸ਼ਾਮ ਨੂੰ ਪੁਲਿਸ ਨੂੰ ਸ਼ਕਾਇਤ ਵੀ ਕਰ ਦਿੱਤੀ ਕਿ ਤਰਕਸ਼ੀਲ ਸਾਨੂੰ ਤੰਗ ਕਰਦੇ ਹਨ ਯਾਨੀ ਕਿ ਬਿਲਕੁਲ ਹੀ ਸਹਿਯੋਗ ਨਾ ਦਿੱਤਾ ਜਿਸ ਤੋਂ ਉਹਨਾਂ ਦੀ ਪੂਰੀ ਪਲੈਨਿੰਗ ਸਮਝ ਆ ਸਕਦੀ। ਹਾਂ ਇਕ ਗੱਲ ਉਹਨਾਂ ਦੀ ਜ਼ਰੂਰ ਸਾਹਮਣੇ ਆ ਗਈ। ਉਹ ਕਹਿੰਦੇ ਜੇਕਰ ਲੜਕੀ ਆਪਣੇ ਪੇਕਿਆਂ ਤੇ ਸਹੁਰਿਆਂ ਦਾ ਘਰ ਪਛਾਣ ਲਵੇ ਤਾਂ ਪੰਜ ਲੱਖ ਰੁਪਏ ਦਿਓਗੇ। ਮੌਕੇ ਤੇ ਸਥਿਤੀ ਕਸੂਤੀ ਬਣਦੀ ਦੇਖ ਮੈਨੂੰ ਕਹਿਣਾ ਪਿਆ ਕਿ ਹਾਂ ਦੇਵਾਂਗੇ ਜੇਕਰ ਲੜਕੀ ਅੱਜ ਹੀ ਦੋਨਾਂ ਥਾਵਾਂ ਤੇ ਜਾ ਕੇ ਘਰ ਪਛਾਣ ਕੇ ਆਪਣੇ ਆਪ ਘਰੇ ਚਲੀ ਜਾਵੇਗੀ। ਤਾਂ ਇਸ ਤੇ ਹੋਰ ਘਬਰਾ ਕੇ ਕਹਿਣ ਲੱਗੇ ਕਿ ਅਸੀਂ ਤਾਂ ਦਿੱਲੀ ਤੋਂ ਆਏ ਹਾਂ, ਥੱਕੇ ਹੋਏ ਹਾਂ। ਤੁਹਾਨੂੰ ਤਰੀਕ ਦੇਵਾਂਗੇ ਉਸ ਦਿਨ ਲੈ ਕੇ ਚੱਲਾਂਗੇ। ਇਸ ਸਾਰੇ ਤੋਂ ਕਾਫੀ ਸਥਿਤੀ ਸਪਸ਼ਟ ਹੋ ਗਈ। ਸਾਡੇ ਨਾਲ 20 ਕਿਲੋਮੀਟਰ ਜਾਣ ਲਈ ਤਿਆਰ ਨਾ ਹੋਏ ਜਦੋਂ ਕਿ ਸਟੋਰੀ ਦੇ ਬਣਦੇ ਪੈਸੇ/ਹਿੱਸੇ ਦੇ ਲਾਲਚ ਸਟਾਰ ਚੈਨਲ ਵਾਲਿਆਂ ਨਾਲ ਦਿੱਲੀ ਜਾ ਆਏ ਸਨ। ਦੂਜੇ ਪਾਸੇ ਗੁਗੂ ਦੀ ਭੈਣ ਤੇ ਗੁਗੂ ਦੀ ਮਾਂ ਦਾ ਇਸ ਘਟਨਾ ਵਿਚ ਪੂਰਨ ਸਹਿਯੋਗ ਹੋਣ ਦਾ ਕਾਰਨ ਹਿੰਮਤਪੁਰੇ ਵਾਲੇ ਪਰਿਵਾਰ ਤੋਂ ਕਾਫੀ ਹੱਦ ਤੱਕ ਸਮਝ ਆ ਗਿਆ ਸੀ ਕਿ ਗੁਗੂ ਦੀ ਇਕ ਭੈਣ ਦੇ ਬੱਚਾ ਨਹੀਂ ਹੋਇਆ ਭਾਵੇਂ ਕਿ ਉਸ ਨੂੰ ਦੂਜੇ ਥਾਂ ਵਿਆਹਿਆ ਗਿਆ ਹੈ। ਜਿਹੜੀ ਗੁਗੂ ਦੀ ਲੜਕੀ ਨੀਲਮ ਹੁਣ 6-7 ਸਾਲ ਦੀ ਹੈ ਉਸ ਲੜਕੀ ਨੂੰ ਉਸਦੀ ਮਾਮੀ ਨੂੰ ਦੇਣ ਲਈ ਜ਼ੋਰ ਪਾਇਆ ਗਿਆ ਕਿ ਹੁਣ ਦੇ ਜਨਮ ਦੀ ਸੀਮਾ(ਗੁਗੂ) ਕਹਿ ਰਹੀ ਹੈ ਕਿ ਮੇਰੀ ਬੇਟੀ ਮੇਰੀ ਭੈਣ ਨੂੰ ਦਿਓ ਜਦੋਂ ਕਿ ਹਿੰਮਤਪੁਰੇ ਵਾਲੇ ਇਸ ਨਾਲ ਸਹਿਮਤ ਨਹੀਂ।

ਇਸਾਈ ਅਤੇ ਇਸਲਾਮ ਧਰਮ ਪੁਨਰ ਜਨਮ ਨੂੰ ਨਹੀਂ ਮੰਨਦੇ। ਇੰਨਾਂ ਅਨੁਸਾਰ ਮੌਤ ਉਪਰੰਤ ਮਨੁੱਖ ਦੀ ਆਤਮਾ ਇਧਰ ਉਧਰ ਭਟਕਦੀ ਰਹਿੰਦੀ ਹੈ। ਜਾਂ ਕਬਰ ਦੇ ਨੇੜ ਤੇੜ ਹੁੰਦੀ ਹੈ। ਕੋਈ ਹੋਰ ਜਨਮ ਨਹੀਂ ਧਾਰਦੀ। ਸਿਰਫ ਪਰਲੋ ਜਾਂ ਹਸ਼ਰ ਦੇ ਦਿਨ ਹੀ, ਲਾਸ਼ਾਂ ਕਬਰਾਂ 'ਚੋਂ ਨਿਕਲਗੀਆਂ ਤੇ ਰੱਬ ਜਾਂ ਅੱਲਾ ਦੀ ਦਰਗਾਹ 'ਚ ਪੇਸ਼ ਹੋ ਕੇ, ਆਪਣੇ ਕੀਤੇ ਕਰਮਾਂ ਦਾ ਫਲ ਪਾਉਣਗੀਆਂ।



ਵਿਕਾਸ ਕਿ ਵਿਨਾਸ਼:

# ਪੌਂਟਰ ਹਿੱਲ

ਵਿਜੈ ਬੰਬੇਲੀ

ਸ਼ਿਮਲੇ ਨੇੜੇ 'ਪੌਂਟਰ ਹਿੱਲ' ਉੱਪਰ ਇਕ 'ਕੌਮੀ ਖੇਡ ਸੰਸਥਾ' ਉਸਾਰੀ ਅਧੀਨ ਹੈ। ਇਹ ਕੇਂਦਰ ਸਰਕਾਰ ਦੀ ਯੋਜਨਾ ਹੈ। ਇਹ ਖੇਡ ਸੰਸਥਾ 2050 ਮੀਟਰ ਦੀ ਉਚਾਈ ਉੱਪਰ ਹੋਵੇਗੀ ਜਿਸ ਹੇਠਾਂ ਤਕਰੀਬਨ 70 ਵਿੱਘੇ ਜ਼ਮੀਨ ਆਵੇਗੀ। ਪੌਂਟਰ ਹਿੱਲ ਬੜੇ ਕੀਮਤੀ ਰੁੱਖਾਂ ਅਤੇ ਝਾੜੀਆਂ ਨਾਲ ਭਰਪੂਰ ਹੈ। ਇਸ ਉੱਤੇ ਇਮਾਰਤੀ ਲੱਕੜੀ ਵਾਲੇ ਰੁੱਖਾਂ ਦੀ ਗਿਣਤੀ 10 ਹਜ਼ਾਰ ਤੋਂ ਵੱਧ ਹੈ। ਬਹੁਤੇ ਰੁੱਖ ਦਿਉਦਾਰ ਜਾਤੀ ਦੇ ਹਨ। ਇਹ ਸੰਘਣੀ ਬਨਸਪਤੀ ਬੇਸ਼ੁਮਾਰ ਕਿਸਮ ਦੇ ਪੰਛੀਆਂ ਤੇ ਜਾਨਵਰਾਂ ਦਾ ਵਸੇਬਾ ਵੀ ਹੈ। ਪਹਾੜੀ ਦੇ ਉੱਪਰ 'ਸਵਾਨਾ ਘਾਹ(Babber Grass) ਹੈ ਜਿਹੜਾ ਪਸ਼ੂਆਂ ਦਾ ਆਹਾਰ ਬਣਦਾ ਹੈ। ਪੌਂਟਰ ਪਹਾੜੀ ਦੇ ਮੱਧ ਵਿਚ ਨਿੱਕੇ ਨਿੱਕੇ ਟਿਮਕਣਿਆਂ ਵਰਗੇ ਘਰ ਸਮੂਹ(ਪਿੰਡ) ਹਨ ਜਿੱਥੋਂ ਦੇ ਸਾਦਾ ਜਿਹੇ ਲੋਕ ਇਸ ਪਹਾੜੀ ਤੋਂ ਹੀ ਆਪਣੇ ਜੀਵਨ ਨਿਰਬਾਹ ਦੀਆਂ ਵਸਤਾਂ ਪ੍ਰਾਪਤ ਕਰਦੇ ਹਨ। ਕੁੱਝ ਲੋਕ ਮਿੱਟੀ ਦੇ ਭਾਂਡੇ ਬਣਾ ਕੇ ਆਪਣੀ ਰੋਜ਼ੀ ਕਮਾ ਰਹੇ ਹਨ। ਇਸ ਪਹਾੜੀ ਦਾ ਨਾਂ ਭਾਂਡੇ (ਪੌਂਟਰ) ਬਣਾਉਣ ਵਾਲਿਆਂ ਦੇ ਨਾਮ 'ਤੇ ਹੀ 'ਪੌਂਟਰ ਹਿੱਲ' ਪੈ ਗਿਆ। ਕਾਫੀ ਅਰਸੇ ਤੋਂ ਸ਼ਿਕਾਰ ਤੇ ਬੰਦਸ਼ ਹੋਣ ਕਾਰਨ ਇਹ ਖਿੱਤਾ ਹਰ ਤਰ੍ਹਾਂ ਦੇ ਜੰਗਲੀ ਜੀਵਾਂ ਨਾਲ ਭਰਪੂਰ ਹੋ ਗਿਆ ਹੈ। ਪਹਾੜੀ ਦੇ ਪੈਰਾਂ ਵਿਚ ਸੇਬਾਂ ਦੇ ਬਗੀਚੇ ਹਨ ਤੇ ਲੋਕ ਉਪਜਾਊ ਮਿੱਟੀ ਵਿਚ ਫਸਲਾਂ ਬੀਜਦੇ ਹਨ। ਰਿਵਾਇਤੀ ਸਾਂਭ-ਸੰਭਾਲ ਸਦਕਾ ਪੌਂਟਰ ਹਿੱਲ ਇਕਾਲੋਜੀ(ਕੁਦਰਤੀ ਸਹਿਹੋਂਦ ਆਲਾ-ਦੁਆਲਾ) ਪੱਖੋਂ ਪਰੀਪੂਰਨ ਖਿੱਤਾ ਕਿਹਾ ਜਾ ਸਕਦਾ ਹੈ। ਕੀ ਹੋਵੇਗਾ?

ਇਸ ਸੰਸਥਾ ਦੇ ਵਸੇਬੇ ਲਈ ਇਕਾਲੋਜੀ ਉਜਾੜੀ ਜਾਵੇਗੀ। ਭਵਨ ਉਸਾਰੀਆਂ ਲਈ ਪਹਾੜੀ ਸਾਫ ਕੀਤੀ ਜਾਏਗੀ। ਕੇਵਲ 10 ਹਜ਼ਾਰ ਰੁੱਖਾਂ ਦਾ ਮੁੱਲ ਹੀ 5 ਕਰੋੜ ਰੁਪੈ ਬਣਦਾ ਹੈ, ਉਹ ਭੰਗ ਦੇ ਭਾੜੇ ਜਾਣਗੇ। ਫਿਰ ਇਸ ਪਹਾੜੀ ਨੂੰ ਪੱਧਰ ਕੀਤਾ ਜਾਵੇਗਾ। ਇਕ ਇੰਚ ਡੂੰਘੀ ਮਿੱਟੀ ਦੀ ਸਿਰਜਣਾ ਹੋਣ ਵਿਚ ਤਕਰੀਬਨ 1000 ਵਰ੍ਹੇ ਲੱਗ ਜਾਂਦੇ ਹਨ। ਇਸ ਪਹਾੜੀ ਤੋਂ ਕੁੱਝ ਵਰ੍ਹਿਆਂ ਵਿਚ ਹੀ ਰੋੜ੍ਹ ਕਾਰਨ ਹਜ਼ਾਰਾਂ ਟਨ ਮਿੱਟੀ ਰੁੜ੍ਹ ਜਾਵੇਗੀ। ਇਸ ਦੀ ਕੀਮਤ? ਕਿਆਸ ਤੋਂ ਬਾਹਰੀ ਹੈ। ਭੌਂਅ ਰੋੜ੍ਹ, ਭੌਂ ਖਿਸਕਣ ਤੇ ਭੌਂ ਨਸ਼ਟ ਹੋਣ ਦੇ ਕਾਰਜ ਸ਼ੁਰੂ ਹੋ ਜਾਣਗੇ ਜਿਸ ਦੇ ਪ੍ਰਤੀਫਲ ਪਹਾੜੀ ਦੇ ਪੈਰਾਂ ਵਿਚ ਵਸੇ ਲੋਕ ਵੀ ਬੇਘਰੇ ਹੋ ਜਾਣੇ ਹਨ। ਪਹਾੜੀ ਉੱਪਰ ਵਸੇ ਲੋਕਾਂ ਦੇ ਪੁਨਰਵਾਸ ਦੀ ਸਮੱਸਿਆ ਵੀ ਕਈ ਵਰ੍ਹੇ ਜ਼ਖਮਾਂ ਵਾਂਗ ਰਿਸਦੀ ਰਹੇਗੀ।

'ਹਿਮਾਲਾ ਕੁਦਰਤ ਤੇ ਪਰਿਆਵਣ ਸੰਭਾਲ ਸੁਸਾਇਟੀ' ਨੇ ਚਿਤਾਵਨੀ ਦਿੱਤੀ ਹੈ ਕਿ ਪੌਂਟਰ ਹਿੱਲ ਦੇ ਨੰਗੀ ਹੋ ਜਾਣ ਨਾਲ ਇਸ ਖਿੱਤੇ ਦਾ ਜਲਵਾਯੂ ਵੀ ਬਦਲ ਸਕਦਾ ਹੈ। ਜਲ, ਤਲ ਅਤੇ ਜਲ-ਵਹਿਣ ਵਿਚ ਵੀ ਤਬਦੀਲੀ ਆ ਜਾਵੇਗੀ। ਨੇੜਲੇ ਬਗੀਚਿਆਂ ਨੇ ਵੀ ਖੁਸ਼ਕ ਹੋ ਕੇ ਮਰ-ਮੁੱਕ ਜਾਣਾ ਹੈ। ਸਭ ਤੋਂ ਵਧੀਕ ਖਤਰਾ ਕੁਦਰਤੀ ਸਮਤੋਲ ਦੇ ਵਿਗੜਨ ਦਾ ਹੈ। ਯਾਦ ਰੱਖੋ ਜਦੋਂ ਵੀ ਕਿਧਰੇ ਕੁਦਰਤੀ ਸਮਤੋਲ ਵਿਗੜਿਆ ਹੈ ਤਾਂ ਮਨੁੱਖ ਦੀ ਝੋਲੀ ਵਿਚ ਸੋਕੇ, ਹੜ੍ਹ ਤੇ ਬੀਮਾਰੀਆਂ ਹੀ ਪਈਆਂ ਹਨ।

ਅਸੀਂ ਗਲਤ ਕਿਆਸ ਕਰ ਬੈਠੇ ਹਾਂ ਕਿ ਪਹਾੜਾਂ ਨੂੰ ਵੀ ਮੈਦਾਨਾਂ ਵਾਂਗ ਵਰਤਿਆ ਜਾ ਸਕਦਾ ਹੈ। ਇਹ ਪਹਾੜ, ਮੈਦਾਨਾਂ ਵਿਚ ਕਰੋੜਾਂ ਲੋਕਾਂ ਨੂੰ ਪਾਲ ਤਾਂ ਸਕਦੇ ਹਨ ਪਰ ਆਪ ਏਨੀ ਵਸੋਂ ਦਾ ਭਾਰ ਨਹੀਂ ਝੱਲ ਸਕਦੇ। ਆਬਾਦੀ ਦਾ ਦਬਾਅ ਪਰਬਤਾਂ ਵਿਚ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਪੈਦਾ ਕਰ ਰਿਹਾ ਹੈ ਜਿਸ ਕਰਕੇ ਹਿਮਾਲਾ ਦੀ ਈਕੋ ਪ੍ਰਣਾਲੀ ਵਿਚ ਤਬਦੀਲੀਆਂ ਆਉਣ ਲੱਗੀਆਂ ਹਨ। ਜੇਕਰ ਉੱਚੇ ਪਹਾੜਾਂ ਦੇ ਵਾਤਾਵਰਣ ਵਿਚ ਵਿਗਾੜ ਆ ਜਾਏ ਤਾਂ ਇਸ ਦਾ ਹੇਠਾਂ ਮੈਦਾਨਾਂ ਵਿਚ ਪੁੱਜਣਾ ਜ਼ਰੂਰੀ ਬਣ ਜਾਂਦਾ ਹੈ। ਇਹ ਤਬਦੀਲੀ ਕਈ ਵੇਰ ਬਹੁਤ ਤੇਜ਼ੀ ਨਾਲ ਵਾਪਰਦੀ ਹੈ ਜਿਸ ਦੀ ਪੁਨਰ-ਸੁਰਜੀਤੀ ਵਿਚ ਮੁੜ ਕਈ ਯੁੱਗ ਬੀਤ ਜਾਣੇ ਹਨ। ਮਾਹਿਰ ਤਾਂ ਇਹ ਵੀ ਕਹਿੰਦੇ ਹਨ ਕਿ ਪਹਾੜੀ/ਜੰਗਲੀ ਜੀਵਨ, ਇਸ ਦੇ ਮੁਢਲੇ ਸਭਿਆਚਾਰ, ਇਸ ਦੀ ਲੋਕਧਾਰਾ ਵਿਚ ਵੀ ਬੁਨਿਆਦੀ ਤਬਦੀਲੀਆਂ ਨਹੀਂ ਹੋਣੀਆਂ ਚਾਹੀਦੀਆਂ। ਸੁਭਾਅ ਤੇ ਸੁਆਦ ਬਦਲਣ ਨਾਲ ਵੀ ਵਾਤਾਵਰਣ ਵਿਚ ਭੌਤਿਕ ਤਬਦੀਲੀ ਦਾ ਵਾਪਰ ਜਾਣਾ ਲਾਜ਼ਮੀ ਹੈ। ਪ੍ਰਯਟਨ ਨੂੰ ਉਤਸ਼ਾਹਿਤ ਕਰਨ ਦੇ ਜਨੂੰਨ ਵਿਚ ਅਸੀਂ ਹਿਮਾਲਾ ਦੇ ਕਈ ਬੁਨਿਆਦੀ ਗੁਣ ਬਦਲੇ ਹਨ। ਸਿੱਟਾ? ਪ੍ਰਾਣੀ ਜੀਵਨ ਦਾ ਵਿਨਾਸ਼।

ਯੋਜਨਾਬੰਦੀ ਵਿਚੋਂ ਜੇਕਰ ਵਾਤਾਵਰਣੀ ਸੰਭਾਲ ਨੂੰ ਮਨਫੀ ਕਰ ਦੇਈਏ ਤਾਂ ਫਿਰ ਬਾਕੀ ਵਿਨਾਸ਼ ਹੀ ਬਚਦਾ ਹੈ। ਇਹ ਇਕ ਸਿੱਧਾ ਜਿਹਾ ਸੂਤਰ ਹੈ। ਸਾਹਮਣੇ ਸਭ ਕੁਝ ਵਾਪਰ ਰਿਹਾ ਹੈ ਪਰ ਸਿਆਣਪ ਅਜੇ ਵੀ ਨਹੀਂ ਪਰਤੀ। ਜਦੋਂ ਤਕ ਅਸੀਂ ਪਹਾੜਾਂ/ਜੰਗਲਾਂ ਵਿਚ ਹਰ ਤਰ੍ਹਾਂ ਦੀ ਯੋਜਨਾਬੰਦੀ ਵੇਲੇ ਵਾਤਾਵਰਣ ਅਤੇ ਕੁਦਰਤੀ ਸਮਤੋਲ ਨੂੰ ਮੁੱਖ ਨਹੀਂ ਰਖਦੇ, ਕੁਦਰਤ ਅਤੇ ਬੰਦੇ ਦੀ ਬਰਬਾਦੀ ਇਝ ਹੀ ਹੁੰਦੀ ਰਹੇਗੀ। ਇਹ ਕਸੂਤੀ ਜਿਹੀ ਯੋਜਨਾਬੰਦੀ ਦੀ ਇਕ ਉਦਾਹਰਣ ਵੇਖੋ: ਭਾਰਤ ਵਿਚ ਬਣੇ ਕੁਝ ਚੋਣਵੇਂ ਵੱਡੇ ਵੱਡੇ ਨਦੀ ਬੰਨਾਂ ਨੇ ਜੰਗਲਾਂ ਵਾਲੀ 5 ਲੱਖ ਹੈਕਟੇਅਰ ਭੂਮੀ ਨਿਗਲ ਲਈ ਹੈ। ਪਰ ਇਹ ਡੈਮ ਇਸ ਡੁੱਬ ਚੁੱਕੇ ਰਕਬੇ ਦੇ ਕੇਵਲ ਦਸਵੇਂ ਹਿੱਸੇ ਦੇ ਬਰਾਬਰ ਰਕਬੇ ਨੂੰ ਹੀ ਸਿਚਾਈ ਦੇ ਸਕੇ ਹਨ। ਜਿਹੜੇ ਜੰਗਲ ਡੁੱਬ ਗਏ ਹਨ ਕੀ ਕਦੀ ਉਨ੍ਹਾਂ ਦੀ ਬਹੁਪੱਖੀ ਦੇਣ ਦਾ ਮੁੱਲ ਵੀ ਅਸੀਂ ਆਂਕਿਆ ਹੈ? ਇਹ ਕਿਹੋ ਜਿਹੀ ਯੋਜਨਾਂਦੀ ਹੈ ਜਿਹੜੀ ਇਕ ਪਾਸੇ 'ਵਿਕਾਸ' ਦੀ ਝਾਕੀ ਪੇਸ਼ ਕਰਦੀ ਹੈ ਪਰ ਦੂਜੇ ਪਾਸੇ ਵੱਡੇ ਪੈਮਾਨੇ ਤੇ ਵਿਨਾਸ਼ ਪੈਦਾ ਕਰਦੀ ਹੈ।

ਮੱਤ ਭੁੱਲੋ, ਕੁਦਰਤ ਦੀ ਬਰਬਾਦੀ ਦਾ ਸਿੱਧਾ ਜਿਹਾ ਅਰਥ ਹੈ ਮਨੁੱਖ ਦੀ ਮੌਤ। ਭਲਾਂ, ਫਿਰ ਮਹਿਲ-ਮਾੜੀਆਂ ਕਿਸ ਕੰਮ ?

ਇਹ ਮੈਗਜੀਨ ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ, ਚੰਡੀਗੜ ਦੇ ਹੁਕਮ ਨੰ: 4-93 ਆਡੀਟਰ, ਪੰਜਾਬ, ਚੰਡੀਗੜ ਦੇ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

### ਵਪਾਰੀਕਰਨ ਦੀ ਮਾਰ

# ਪੰਜਾਬ ਦੇ ਸਿਹਤ ਖੇਤਰ 'ਚ ਡੂੰਘਾ ਨਿਘਾਰ

ਡਾ: ਧਰਮਵੀਰ ਗਾਂਧੀ

ਕੋਈ ਸਮਾਂ ਸੀ ਕਿ ਪੰਜਾਬ ਦੇਸ਼ ਦਾ ਨੰਬਰ ਇੱਕ ਸੂਬਾ ਮੰਨਿਆ ਜਾਂਦਾ ਸੀ। ਇਸ ਦੀ ਖੁਸ਼ਹਾਲੀ ਅਤੇ ਇਸ ਦੇ ਲੋਕਾਂ ਦੀ ਸਿਹਤ ਦੀਆਂ ਉਦਾਹਰਨਾਂ ਦਿੱਤੀਆਂ ਜਾਂਦੀਆਂ ਸਨ ਪਰ ਪਿਛਲੇ35 40 ਸਾਲਾਂ ਦੌਰਾਨ ਸਮਾਜਕ ਵਿਕਾਸ ਤੇ ਇਨ੍ਹਾਂ ਦੇ ਮਹੱਤਵਪਰਨ ਮਾਪਦੰਡਾਂ ਦੇ ਮਾਮਲੇ ਵਿੱਚ ਪੰਜਾਬ ਤਸ਼ਵੀਸ਼ਨਾਕ ਹੱਕ ਤੱਕ ਪੱਛੜ ਚੁੱਕਾ ਹੈ। ਪੰਜਾਬ ਦੀ ਖੇਤੀ ਤੇ ਸੱਨਅਤ ਦੋਵੇਂ ਖੜੋਤ ਦਾ ਸ਼ਿਕਾਰ ਹਨ। ਵਿਕਾਸ ਕਾਰਜ ਲਗਭਗ ਠੱਪ ਹਨ। ਹੁਨਰਮੰਦ ਤੇ ਗੈਰ ਹੁਨਰਮੰਦ ਬੇਰੁਜਗਾਰਾਂ ਦੀਆਂ ਲਾਈਨਾਂ ਲੰਬੀਆਂ ਹੋਈਆਂ ਹਨ। ਵਿਦਿੱਅਕ ਪ੍ਰਬੰਧ ਗੰਭੀਰ ਵਿਗਾੜਾਂ ਤੇ ਨਿਘਾਰ ਦਾ ਸ਼ਿਕਾਰ ਹੈ ਅਤੇ ਪਹਿਲਾਂ ਹੀ ਨਿਗੂਣੀਆਂ ਸਿਹਤ ਸੇਵਾਵਾਂ ਬੰਦ ਹੋਣ ਕਿਨਾਰੇ ਹਨ। ਭੂ ਮੰਡਲੀਕਰਨ, ਢਾਂਚਾਗਤ ਸੁਧਾਰਾਂ ਅਤੇ ਨਿੱਜੀਕਰਨ ਦੀ ਅੰਨੀ ਧੁੱਸ ਹੇਠ, ਵਿਸ਼ਵ ਬੈਂਕ ਅਤੇ ਕੌਮਾਂਤਰੀ ਮੁਦਰਾ ਫੰਡ ਵਰਗੀਆਂ ਸੰਸਥਾਵਾਂ ਦੇ ਜ਼ਾਹਰਾ ਤੇ ਲੁਕਵੇਂ ਦਿਸ਼ਾ ਨਿਰਦੇਸ਼ਾਂ ਤਹਿਤ ਵਿਦਿਆ, ਸਿਹਤ ਦੇ ਦੂਜੀਆਂ ਸੇਵਾਵਾਂ ਦਾ ਤੇਜੀ ਨਾਲ ਕੀਤਾ ਜਾ ਰਿਹਾ ਵਪਾਰੀਕਰਨ ਹਾਲਤ ਨੂੰ ਬਦ ਤੋਂ ਬਦਤਰ ਬਣਾਈ ਜਾ ਰਿਹਾ ਹੈ।

ਕਿਸਾਨੀ ਅਤੇ ਪੇਂਡੂ ਤੇ ਸ਼ਹਿਰੀ ਮਜ਼ਦੂਰਾਂ ਦਾ ਵੱਡਾ ਹਿੱਸਾ ਗੰਭੀਰ ਆਰਥਿਕ ਮੰਦਹਾਲੀ 'ਚੋਂ ਲੰਘ ਰਿਹਾ ਹੈ ਅਤੇ ਭਾਂਤ ਸੁਭਾਂਤੇ ਕਰਜ਼ਿਆਂ ਦਾ ਸ਼ਿਕਾਰ ਹੈ। ਮੁੱਠੀ ਪਰ ਪੇਂਡੂ ਤੇ ਸ਼ਹਿਰੀ ਧਨਾਢਾਂ, ਭ੍ਰਿਸ਼ਟ ਤੇ ਬੇਈਮਾਨ ਧਨਾਢ ਸਿਆਸਤਦਾਨਾਂ ਤੇ ਅਫਸਰਸ਼ਾਹਾਂ ਅਤੇ ਸਿਸਟਮ ਦਾ ਭੇਤ ਪਾ ਚੁੱਕੇ ਅਤੇ ਇਸ ਨੂੰ ਚੂੰਡਣ ਚੱਟਣ ਦਾ ਵੱਲ ਸਿੱਖ ਚੁੱਕੇ ਕੁਝ 'ਚੁਸਤ ਚਲਾਕ' ਬੰਦਿਆਂ ਨੂੰ ਛੱਡ ਕੇ ਲੋਕਾਈ ਦਾ ਇੱਕ ਵੱਡਾ ਹਿੱਸਾ ਅਜੋਕੇ ਬਹੁਚਰਚਿਤ ਵਿਕਾਸ ਦੇ ਹਾਸ਼ੀਏ 'ਤੇ ਖੜ੍ਹਾ ਹੈ। ਇੱਕੀਵੀਂ ਸਦੀ ਦੇ ਹਾਣ ਦੀਆਂ ਸਹੂਲਤਾਂ ਤੋਂ ਸੱਖਣਾ ਇਹ ਪੰਜਾਬ ਗਰੀਬੀ, ਅਨਪੜ੍ਹਤਾ, ਬਿਮਾਰੀ, ਜਹਾਲਤ ਤੇ ਜਲਾਲਤ ਭਰੀ ਜਿੰਦਗੀ ਜਿਊਂਣ ਲਈ ਸਰਾਪਿਆ ਹੋਇਆ ਹੈ। ਇਨ੍ਹਾਂ ਜ਼ਮੀਨੀ ਹਕੀਕਤਾਂ ਦਾ ਘੇਰਾ ਏਨਾ ਵਸੀਹ ਹੈ ਕਿ ਇੱਕ ਇੱਕ ਵਿਸ਼ਾ ਪੂਰੇ ਪੇਪਰ ਦੀ ਮੰਗ ਕਰਦਾ ਹੈ।

ਬਿਮਾਰੀਆਂ ਦੇ ਇਤਿਹਾਸ ਤੇ ਪੰਛੀ ਝਾਤ ਮਾਰਿਆਂ ਇਹ ਗੱਲ ਸਾਫ ਨਜ਼ਰ ਆਉਂਦੀ ਹੈ ਕਿ ਇਤਿਹਾਸ ਦੇ ਕਿਸੇ ਵੀ ਸਮਾਂ ਵਿਸ਼ੇਸ਼ 'ਤੇ ਦੁਨੀਆ ਦੇ ਕਿਸੇ ਵੀ ਖਿੱਤਾ ਵਿਸ਼ੇਸ਼ ਵਿੱਚ ਬਿਮਾਰੀਆਂ ਦਾ ਪੈਟਰਨ ਉਸ ਸਮੇਂ ਦੀ ਪਦਾਰਥਕ ਜ਼ਿੰਦਗੀ, ਆਰਥਕ ਸਮਾਜਕ ਸੰਰਚਨਾ ਅਤੇ ਇਨ੍ਹਾਂ ਦੇ ਅਨੁਸਾਰੀ ਜੀਵਨ ਪੱਧਰ ਅਤੇ ਜੀਵਨ ਸ਼ੈਲੀ ਰਾਹੀਂ ਤਹਿ ਅਤੇ ਪ੍ਰਭਾਵਿਤ ਹੁੰਦਾ ਆਇਆ ਹੈ। ਇਤਿਹਾਸ ਗਵਾਹ ਹੈ ਕਿ ਅਠਾਰਵੀਂ ਤੇ ਉਨੀਵੀਂ ਸਦੀ ਦਾ ਯੂਰਪ ਭੁੱਖਮਰੀਆਂ, ਅਕਾਲਾਂ, ਮਹਾਂਮਾਰੀਆਂ ਤੇ ਸੰਕਰਾਮਕ ਰੋਗਾਂ ਦਾ ਯੂਰਪ ਸੀ। ਪਰ ਸੱਅਨਤੀ ਇਨਕਲਾਬਾਂ ਤੋਂ ਬਾਦ ਦਾ ਯੂਰਪ ਇਨ੍ਹਾਂ ਅਲਾਮਤਾਂ ਤੋਂ ਨਿਜ਼ਾਤ ਪਾ ਚੁੱਕਾ ਹੈ। ਇਹ ਨਹੀਂ ਕਿ ਉਹ ਦੇਸ਼ ਹੁਣ ਰੋਗ ਮੁਕਤ ਹੋ ਚੁੱਕੇ ਹਨ ਪਰ ਉਥੇ ਭੁੱਖਮਰੀ ਗੁਰਬਤ ਤੇ ਕੁਪੋਸ਼ਣ ਦੇ ਰੋਗਾਂ ਦੀ ਥਾਂ, ਨਵੀਂ ਤਰਜ਼ੇ ਜਿੰਦਗੀ ਦੇ ਰੋਗਾਂ ਨੇ ਲੈ ਲਈ ਹੈ। ਇਨ੍ਹਾਂ ਮੁਲਕਾਂ ਅੰਦਰ ਇੱਕ ਥੋੜ੍ਹ ਚਿਰੇ ਦੌਰ ਵਿੱਚ, ਦੋਵੇ ਤਰ੍ਹਾਂ ਦੇ ਰੋਗ ਭਾਰੂ ਰਹੇ ਹਨ, ਪਰ ਛੇਤੀ ਹੀ ਪੁਰਾਣੇ ਰੋਗਾਂ ਦੇ ਸੰਤਾਪ ਤੇ ਤਬਾਹੀ ਤੋਂ ਛੁਟਕਾਰਾ ਪਾ ਲਿਆ ਗਿਆ।

ਪਰ ਭਾਰਤ ਸਮੇਤ ਬਹੁਤੇ ਵਿਕਾਸਸ਼ੀਲ ਏਸ਼ੀਆਈ, ਅਫਰੀਕੀ ਤੇ ਲਾਤੀਨੀ ਅਮਰੀਕੀ ਮੁਲਕਾਂ ਅੰਦਰ ਅਜਿਹਾ ਨਹੀਂ ਹੋਇਆ। ਇਥੇ ਇੱਕ ਪਾਸੇ ਲੋਕਾਈ ਦਾ ਵੱਡਾ ਹਿੱਸਾ ਗੁਰਬਤ, ਕੁਪੋਸ਼ਣ, ਛੂਤ ਤੇ ਸਕਰਾਮਕ ਰੋਗਾਂ ਦਾ ਸ਼ਿਕਾਰ ਹੈ ਅਤੇ ਦੂਸਰੇ ਪਾਸੇ ਲੋਕਾਈ ਦਾ ਇੱਕ ਹਿੱਸਾ ਨਵੀਂ ਤਰਜ਼ੇ ਜ਼ਿਦਗੀ ਦੇ ਰੋਗਾਂ ਦੀ ਗਿਰਫਤ ਵਿੱਚ ਆ ਚੁੱਕਾ ਹੈ। ਮਿਸਾਲ ਦੇ ਤੌਰ ਤੇ ਭਾਰਤ ਅੰਦਰ ਸਰਕਾਰ ਦੇ ਆਪਣੇ ਅੰਕੜਿਆਂ ਮੁਤਾਬਿਕ ਟੀਬੀ ਦੇ 2 ਕਰੋੜ ਮਰੀਜ਼ ਹਨ। ਨਾਲ ਦੀ ਨਾਲ ਸੰਸਾਰ ਸਿਹਤ ਸੰਸਥਾ 2025 ਤੱਕ ਭਾਰਤ ਵਿੱਚ ਸ਼ੂਗਰ, ਬਲੱਡ ਪਰੈਸ਼ਰ ਤੇ ਹਾਰਟ ਅਟੈਕ ਵਰਗੇ ਰੋਗਾਂ ਦੇ ਮਾਮਲੇ ਵਿੱਚ ਮਹਾਂਮਾਰੀ ਵਰਗੀ ਹਾਲਤ ਪੈਦਾ ਹੋਣ ਦੀ ਚਿਤਾਵਨੀ ਦੇ ਰਹੀ ਹੈ। ਜ਼ਾਹਰ ਹੈ ਕਿ ਅਜ਼ਾਦੀ ਮਿਲਣ ਤੋਂ 58 ਸਾਲ ਬਾਦ ਵੀ ਅਚੰਭਾਜਨਕ ਵਿਗਿਆਨਕ ਲੱਭਤਾਂ, ਲੋੜੀਂਦੇ ਸਾਧਨ, ਸਰੋਤਾਂ ਤੇ ਤਕਨੀਕ ਅਤੇ ਯੋਗ ਮਨੁੱਖੀ ਸ਼ਕਤੀ ਹਾਸਲ ਹੋਣ ਦੇ ਵਾਬਜੂਦ ਕੁਪੋਸ਼ਣ, ਪ੍ਰਦੂਸ਼ਤ ਪਾਣੀ ਤੋਂ ਪੈਦਾ ਹੋਣ ਵਾਲੇ ਰੋਗਾਂ ਹੈਜ਼ੇ, ਦਸਤ, ਕੈਆਂ, ਟਾਈਫਾਈਡ, ਪੀਲੀਏ ਅਤੇ ਟੀਬੀ ਤੋਂ ਛੁਟਕਾਰਾ ਨਹੀਂ ਪਾਇਆ ਗਿਆ, ਉਲਟਾ ਨਵੇਂ ਰੋਗਾਂ ਨੇ ਆ ਕੇ ਪੈਰ ਧਰਿਆ ਹੈ। ਹਾਲਾਂਕਿ ਇਹ ਸਾਰੇ ਰੋਗ ਮੁਕੰਮਲ ਇਲਾਜਯੋਗ ਹਨ। ਪੰਜਾਬ ਅੰਦਰ ਅਜੇ ਪਿਛਲੇ ਦਿਨੀ ਹੀ ਇੱਕ ਪਾਸੇ ਪਟਿਆਲਾ ਸਮੇਤ ਚਾਰ ਸ਼ਹਿਰਾਂ ਵਿੱਚ ਟਾਈਫਾਈਡ, ਪੀਲੀਏ ਅਤੇ ਹੈਜ਼ੇ ਕਾਰਨ ਹਜ਼ਾਰਾਂ ਲੋਕਾਂ ਦੇ ਬਿਮਾਰ ਹੋਣ ਅਤੇ ਕੁਝ ਇੱਕ ਦੇ ਮਰਨ ਦੀਆਂ ਖਬਰਾਂ ਛਪੀਆਂ ਹੋਣ ਅਤੇ ਦੂਜੇ ਪਾਸੇ ਲੁਧਿਆਣਾ ਵਿੱਚ ਸ਼ੇਰਪੁਰ ਬਾਈਪਾਸ ਤੇ ਪੰਜਾਬ ਦੇ ਚੌਦਵੇਂ ਦਿਲ ਦੇ ਰੋਗਾਂ ਦੇ ਹਸਪਤਾਲ ਦੇ ਖੁੱਲਣ ਦੇ ਇਸ਼ਤਿਹਾਰ ਵੀ ਅਖਬਾਰਾਂ ਵਿੱਚ ਛਪੇ ਹਨ।

ਸੱਠਵਿਆਂ ਵਿੱਚ ਪੰਜਾਬ ਦੇ ਜ਼ਰਈ ਖੇਤਰ ਵਿੱਚ ਇੱਕ ਅਸਾਧਾਰਨ ਆਰਥਿਕ ਗਤੀਵਿਧੀ ਹਰੇ ਇਨਕਲਾਬ ਦਾ ਆਗਾਜ਼ ਹੋਇਆ। ਖੇਤੀ ਸੈਕਟਰ ਦੇ ਮਸ਼ੀਨੀਕਰਨ, ਸੁਧਰੇ ਹੋਏ ਹਾਈਬ੍ਰਿਡ ਬੀਜਾਂ, ਰਸਾਇਣ ਖਾਦਾਂ, ਨਦੀਨਨਾਸ਼ਕ ਦਵਾਈਆਂ ਅਤੇ ਬੇਹਤਰ ਸਿੰਚਾਈ, ਮੰਡੀਕਰਨ ਤੇ ਬੈਕਿੰਗ ਸਹੂਲਤਾਂ ਨੇ ਛੇਤੀ ਹੀ ਮੁਲਕ ਨੂੰ ਮੋਟੇ ਅਨਾਜ਼ਾ ਦੀ ਪੈਦਾਵਾਰ ਦੇ ਮਾਮਲੇ ਵਿੱਚ ਆਤਮ ਨਿਰਭਰ ਬਣਾ ਦਿੱਤਾ। ਖੇਤੀ ਸੈਕਟਰ ਦੀ ਇਸ ਇਤਿਹਾਸਕ ਕਾਇਆ ਪਲਟੀ ਨੇ ਜਿਥੇ ਪੰਜਾਬ ਦੇ ਪਿੰਡਾਂ, ਮੰਡੀਆਂ, ਕਸਬਿਆਂ ਤੇ ਸ਼ਹਿਰਾਂ ਵਿੱਚ ਮੁਕਾਬਲਤਨ ਖੁਸ਼ਹਾਲੀ ਦਾ ਇੱਕ ਨਵਾਂ ਦੌਰ ਲੈ ਕੇ ਆਂਦਾ ਉਥੇ ਬਾਦ ਵਿੱਚ ਥੋੜ੍ਹ ਚਿਰੇ ਸਾਬਤ ਹੋਏ ਇਸ ਦੌਰ ਨੇ ਪੰਜਾਬ ਲੋਕਾਂ ਦੇ ਰਹਿਣ ਸਹਿਣ ਤੇ ਜੀਵਨ ਜਾਂਚ ਵਿੱਚ ਕਈ ਗੰਭੀਰ ਵਿਗਾੜ ਪੈਦਾ ਕੀਤੇ। ਵਿਆਪਕ ਮਸ਼ੀਨੀਕਰਨ ਨੇ ਵਿਹਲ ਪੈਦਾ ਕੀਤੀ। ਕਿਸਾਨੀ ਦਾ ਇੱਕ ਹਿੱਸਾ ਸਰੀਰਕ ਕੰਮ ਨੂੰ ਮੁਕੰਮਲ ਤਿਲਾਂਜਲੀ ਦੇਣ ਦੀ ਹੱਦ ਤੱਕ ਚਲਾ ਗਿਆ। ਇਸ ਸਮੇਂ ਦੌਰਾਨ ਮੁਲਾਜ਼ਮਤ ਰਾਹੀਂ ਮੱਧ ਵਰਗ ਵਿੱਚ ਸ਼ਾਮਲ ਹੋਏ ਲੋਕਾਈ ਦੇ ਇੱਕ ਹੋਰ ਗਿਣਨਯੋਗ ਹਿੱਸੇ ਨੇ ਵੀ ਇਹੋ ਤਰਜ਼ੇ ਜ਼ਿੰਦਗੀ ਆਪਣਾ ਲਈ।

ਇਸ ਸਭ ਕਾਸੇ ਦੇ ਸਿੱਟੇ ਵਜੋਂ ਪੰਜਾਬ ਵੱਸੋਂ ਦਾ ਚੋਖਾ ਹਿੱਸਾ ਸਮੇਤ ਪੇਂਡੂ ਲੋਕਾਂ ਦੇ, ਅੱਜ ਨਵੀਂ ਤਰਜ਼ੇ ਜ਼ਿੰਦਗੀ ਦੇ ਰੋਗਾਂ ਜਿਵੇਂ ਮੋਟਾਪਾ, ਬਲੱਡ ਪ੍ਰੈਸ਼ਰ, ਹਾਰਟ ਅਟੈਕ ਆਦਿ ਦਾ ਸ਼ਿਕਾਰ ਹੋ ਚੁੱਕਾ ਹੈ। ਵਰਨਣਯੋਗ ਹੈ ਕਿ ਬਦਲੀ ਤਰਜ਼ੇ ਜ਼ਿੰਦਗੀ ਕਾਰਨ ਪੈਦਾ ਹੋਈਆਂ ਇਨ੍ਹਾਂ ਬਚਾਓਯੋਗ ਬਿਮਾਰੀਆਂ ਦੇ ਇਸ ਜਮਾਂ ਜੋੜ ਨੇ ਜਿਵੇਂ 50 60 ਸਾਲ ਪਹਿਲਾਂ ਸਮੁੱਚੇ ਯੂਰਪ, ਅਮਰੀਕਾ, ਜਪਾਨ ਤੇ ਹੋਰ ਵਿਕਸਤ ਮੁਲਕਾਂ ਨੂੰ ਆਪਣੀ ਗਰਿਫਤ 'ਚ ਲੈ ਲਿਆ ਸੀ ਉਵੇਂ ਹੀ ਹੁਣ ਸਮੁੱਚੇ ਪੰਜਾਬ ਦੀ ਹਕੀਕਤ ਬਣ ਚੁੱਕਾ ਹੈ। ਇੱਥੇ ਇਹ ਜ਼ਿਕਰ ਕਰਨਾ ਵਾਜਬ ਹੋਵੇਗਾ ਕਿ ਵਿਕਸਤ ਮੁਲਕਾਂ ਅੰਦਰ ਸਰਕਾਰੀ ਦਖਲਅੰਦਾਜ਼ੀ, ਗੈਰ ਸਰਕਾਰੀ ਸੰਗਲਨਾਂ ਅਤੇ ਪ੍ਰਚਾਰ ਸਾਧਨਾ ਦੇ ਸਾਂਝੇ ਉਦੱਮਾਂ ਨਾਲ ਇਨ੍ਹਾਂ ਬੀਮਾਰੀਆਂ ਨੂੰ ਪਿਛਲ ਮੋੜਾ ਪੈ ਚੁੱਕਾ ਹੈ, ਪਰ ਪੰਜਾਬ ਵਿੱਚ ਅਜਿਹਾ ਕੋਈ ਉੱਦਮ, ਅਜਿਹੀ ਕੋਈ ਸੰਭਾਵਨਾ ਨਜ਼ਰ ਨਹੀਂ ਆਉਂਦੀ। ਉਪਰੋਕਤ ਬਿਆਨੇ ਤੱਥਾਂ ਤੋਂ ਸ਼ਪੱਸ਼ਟ ਹੈ ਕਿ ਪੰਜਾਬ ਦੀ ਵਸੋਂ ਦਾ ਇੱਕ ਹਿੱਸਾ ਥੁੜ, ਘੋਰ ਗੁਰਬਤ ਤੇ ਕੁਪੋਸ਼ਣ ਦੀਆਂ ਬਿਮਾਰੀਆਂ ਦਾ ਸ਼ਿਕਾਰ ਹੈ। ਇੱਕ ਹੋਰ ਹਿੱਸਾ ਅਮੀਰੀ ਦੇ ਨਸ਼ੇ 'ਚ ਕੁਚੱਜੇ ਖਾਣ ਪੀਣ ਤੇ ਮਾੜੇ ਜਿਊਣ ਢੰਗ ਦੀ ਵਜ੍ਹਾ ਨਾਲ ਕਈ ਤਰ੍ਹਾਂ ਦੀਆਂ ਅਲਾਮਤਾਂ ਲਵਾਈ ਬੈਠਾ ਹੈ। ਅਜਿਹੀ ਹੈ ਪੰਜਾਬ ਦੇ ਲੋਕਾਂ ਦੀ ਸਿਹਤ।

ਪੰਜਾਬੀ ਕੌਮ ਦਾ ਤਿੰਨ ਚੌਥਾਈ ਦੇ ਕਰੀਬ ਹਿੱਸਾ, ਅੱਜ ਸ਼ਰਾਬ, ਭੁੱਕੀ, ਅਫੀਮ, ਨਸ਼ੇ ਜਾਂ ਨੀਂਦ ਵਾਲੀਆਂ ਗੋਲੀਆਂ ਖਾਕੇ ਸੌਂਦਾ ਹੈ। ਉਸ ਦੀ ਜੰਮਣ ਭੋਇੰ ਉਸ ਨੂੰ ਸੰਭਾਲ ਨਹੀਂ ਰਹੀ। ਇਹੋ ਕਾਰਨ ਹੈ ਕਿ ਉਹ ਜੱਦੀ ਜ਼ਮੀਨ ਤੇ ਜਾਨ ਦੀ ਬਾਜ਼ੀ ਲਾ ਕੇ ਘਰੋਂ ਹਜ਼ਾਰਾਂ ਮੀਲ ਦੂਰ, ਯੱਖ ਠੰਢੇ ਸੁਮੰਦਰਾਂ 'ਚ ਡੁੱਬ ਕੇ ਵੀ, ਵਿਦੇਸ਼ਾਂ ਦੀਆਂ ਹਰੀਆਂ ਚਰਾਗਾਹਾਂ 'ਚ ਜਾਣ ਲਈ ਉਤਾਵਲਾ ਹੈ। ਬੱਬਰ ਅਕਾਲੀਆਂ, ਕੂਕਿਆਂ, ਗਦਰੀ ਬਾਬਿਆਂ ਤੇ ਭਗਤ ਸਰਾਭਿਆਂ ਦਾ ਪੰਜਾਬ ਜਾਂ ਫਿਰ ਟਰੱਕਾਂ 'ਚ ਦੋਹਰੀ ਛੱਤਾਂ ਪਾ ਕੇ ਸਾਧਾਂ ਦੇ ਡੇਰਿਆਂ ਤੇ 'ਭੁੱਲਾਂ ਬਖਸ਼ਾਉਂਦਾ ਤੇ ਅਗਲਾ ਜਨਮ ਸੁਆਰਦਾ ਫਿਰਦਾ ਹੈ।

### ਕਾਵਿ ਵਿਅੰਗ

ਚੇਲਾਗਿਰੀ ਦਾ ਕੰਮ ਸੀ ਬੜਾ ਸੌਖਾ,
ਇਹਦੇ ਵਲ ਜੇ ਜਰਾ ਖਿਆਲ ਕਰਦਾ।
ਸੌਦਾ ਵਿਕਦਾ ਚਲ ਦੁਕਾਨ ਜਾਂਦੀ,
ਪੰਜ ਸੱਤ ਮੈਂ ਕਾਇਮ ਦਲਾਲ ਕਰਦਾ।
ਭੂਤ ਕੱਢਦਾ ਮਾਰ ਕੇ ਚਿਮਟਿਆਂ ਨੂੰ,
ਕਈ ਭੋਲੀਆਂ ਜਿੰਦਾਂ ਦਾ ਕਾਲ ਕਰਦਾ।
ਆਟਾ, ਦਾਣਾ, ਮਿਠਾਈ, ਫਰੂਟ ਨਗਦੀ,
ਕਾਬੂ ਆਪਣੇ ਸਾਰਾ ਹੀ ਮਾਲ ਕਰਦਾ।
ਚਾਲ ਦੁਨੀਆਂ ਦੀ ਭੇਡ ਚਾਲ ਹੁੰਦੀ,
ਲੋਕਾਂ ਚਰਨਾਂ 'ਤੇ ਮੱਥਾ ਘਸਾਵਣਾ ਸੀ।
ਰਾਸ਼ਨ ਆਪਣੇ ਘਰਾਂ ਤੋਂ ਕਰ 'ਕੱਠਾ,
ਮੇਰ ਨਾਂ 'ਤੇ ਲੰਗਰ ਚਲਾਵਣਾ ਸੀ।
ਏਸ ਗੱਲ ਤੋਂ ਡਾਹਢਾ ਉਕਿਆ ਮੈਂ,
ਕਿਤੇ ਪੰਡਿਤ, ਮੌਲਾਣਾ ਜਾਂ ਭਾਈ ਹੁੰਦਾ।
ਬਿਨਾ ਉਸਤਰੇ, ਕੈਂਚੀ ਦੇ ਸੰਗਤਾਂ ਦੀ,
ਉੱਨ ਲਾਂਹਵਦਾ ਜਿਸ ਤਰ੍ਹਾਂ ਨਾਈ ਹੁੰਦਾ।
ਲਾ ਕੇ ਬੈਠਦਾ ਬਗਲ ਸਮਾਧੀਆਂ ਨੂੰ,
ਉੱਤੋਂ ਸੱਜਣ ਤੇ ਵਿੱਚੋਂ ਕਸਾਈ ਹੁੰਦਾ।

ਨਾਜਰ ਸਿੰਘ ਤਰਸ

ਮਿੰਨੀ ਕਹਾਣੀ

### ਧਰਮ ਕਰਮ

ਰਸ਼ਪਿੰਦਰ ਪਾਲ ਕੌਰ

ਪਿੰਡ ਦੇ ਠੇਕੇਦਾਰ ਨੇ ਆਪਣੇ ਘਰ ਧਾਰਮਿਕ ਸਮਾਗਮ ਕਰਵਾਕੇ ਘਰ ਪਹੁੰਚੀ ਸੰਗਤ ਨੂੰ ਗੁਰੂ ਕਾ ਲੰਗਰ ਛਕਾਇਆ। ਸਾਰੀ ਸੰਗਤ ਉਸਦੀ ਸੇਵਾ ਭਾਵਨਾ ਵੇਖ ਕੇ ਅਸ਼ ਅਸ਼ ਕਰ ਉੱਠੀ। ਤੇਜਾ ਸਿੰਘ ਵੀ ਘਰ ਆ ਕੇ ਕਹਿਣ ਲੱਗਾ, "ਬਈ ਠੇਕੇਦਾਰ ਤਾਂ ਬੜਾ ਧਰਮੀ ਕਰਮੀਂ ਬੰਦਾ ਨਿਕਲਿਆ। ਸੇਵਾ ਵਾਲੀ ਤਾਂ ਵੀਹ ਪੁਜਾਤੀ ਮਾਂ ਦੇ ਪੁੱਤ ਨੇ।" ਆਪਣੇ ਬਾਪੂ ਦੀਆਂ ਗੱਲਾਂ ਸੁਣ ਕੇ ਆਪਰ ਉਸਦਾ ਕਾਲਜ ਪੜ੍ਹਦਾ ਪੁੱਤਰ ਬੋਲ ਹੀ ਪਿਆ, "ਬਾਪੂ ! ਸਾਰਾ ਸਾਲ ਮਿਲਾਵਟ ਵਾਲੀ ਦਾਰੂ ਵੇਚ ਵੇਚ ਕੇ ਤਾਂ ਉਸ ਨੇ ਹੀ ਲੋਕਾਂ ਨੂੰ ਲੁੱਟਿਆ ਹੈ, ਹੁਣ ਤਾਂ ਉਹ ਅਜਿਹਾ ਕਰਕੇ ਤੇਰੇ ਵਰਗਿਆਂ ਕੋਲ ਚੰਗਾ ਤੇ ਸੱਚਾ ਬਣਨ ਲਈ ਕਰ ਰਿਹਾ ਹੈ। ਭਲਾਂ ਅਜਿਹਾ ਧਰਮ ਕਰਮ ਵੀ ਹੋਇਆ, ਜਿਹੜਾ ਦੂਸਰਿਆਂ ਦੀਆਂ ਜਿੰਦਗੀਆਂ ਨਾਲ ਖਿਲਵਾੜ ਕਰਨ ਮਗਰੋਂ ਕੀਤਾ ਜਾਵੇ।" ਤੇਜਾ ਸਿੰਘ ਕੋਲ ਆਪਣੇ ਪੁੱਤਰ ਦੀ ਗੱਲ ਦਾ ਕੋਈ ਜਵਾਬ ਨਹੀਂ ਸੀ।



## ਜਗਿਆਸਾ

**? ਕਿਹਾ ਜਾਂਦਾ ਹੈ ਕਿ ਰੁੱਖ ਅਤੇ ਪੌਦੇ ਰਾਤ ਨੂੰ ਕਾਰਬਨ ਡਾਇਆਕਸਾਈਡ ਛੱਡਦੇ ਹਨ ਅਤੇ ਦਿਨ ਆਕਸੀਜਨ ਦਿੰਦੇ ਹਨ। ਰਾਤ ਵੇਲੇ ਇਹ ਕਿਹੜੇ ਵੇਲੇ ਕਾਰਬਨ ਛੱਡਣਾ ਸ਼ੁਰੂ ਕਰਦੇ ਹਨ ਅਤੇ ਕਿਹੜੇ ਵੇਲੇ ਆਕਸੀਜਨ ਦੇਣੀ ਸ਼ੁਰੂ ਕਰਦੇ ਹਨ।**

ਹਨੀ ਸੰਧੂ ਗੰਗਾਨਗਰ

- ਸਾਰੇ ਜੀਵਤ ਪ੍ਰਾਣੀਆਂ ਵਾਂਗ. ਪੌਦਿਆਂ ਨੂੰ ਵੀ ਖੁਰਾਕ ਦੀ ਲੋੜ ਹੁੰਦੀ ਹੈ। ਅਸੀਂ ਰਸੋਈ ਵਿਚ ਬਣਿਆ ਪੌਸ਼ਟਿਕ ਭੋਜਨ ਖਾ ਕੇ ਇਸ ਨੂੰ ਪ੍ਰਾਪਤ ਕਰਦੇ ਹਾਂ। ਇਸ ਤੋਂ ਬਿਨਾਂ ਫਲ ਜਾਂ ਇਨਾਂ 'ਚੋਂ ਨਿਕਲੇ ਰਸ ਨੂੰ ਵਰਤ ਕੇ। ਪੌਦੇ ਪ੍ਰਕਾਸ਼ ਸੰਸਲੇਸ਼ਣ ਦੀ ਕ੍ਰਿਆ ਰਾਹੀਂ ਇਹ ਖੁਰਾਕ ਖੁਦ ਤਿਆਰ ਕਰਦੇ ਹਨ। ਜਦੋਂ ਇਹ ਪ੍ਰਕਾਸ਼ ਊਰਜਾ, ਪਾਣੀ ਅਤੇ ਕਾਰਬਨਡਾਇਕਸਾਈਡ ਨੂੰ ਵਰਤਦੇ ਹਨ। ਇਹ ਖੁਰਾਕ ਕਾਰਬੋਹਾਈਡਰੇਟ ਦੇ ਰੂਪ ਵਿਚ ਮਿਲਦੀ ਹੈ। ਪਰ ਆਕਸੀਜਨ ਸਿਰਫ ਨਾਲ ਲੱਗਵੀਂ ਪੈਦਾਵਾਰ (By product) ਹੁੰਦੀ ਹੈ।

ਜੀਵਤ ਪ੍ਰਾਣੀਆਂ ਵਾਂਗ, ਜੀਵਨ ਪ੍ਰਕ੍ਰਿਆ ਨੂੰ ਚਲਾਉਣ ਲਈ, ਪੌਦਿਆਂ ਲਈ ਖਾਧੀ ਖੁਰਾਕ ਨੂੰ ਹਜ਼ਮ ਕਰਨ ਦੀ ਲੋੜ ਹੁੰਦੀ ਹੈ। ਭੋਰਨ ਦੇ ਸਮੇਂ ਬਰਨਿੰਗ ਨਾਲ ਊਰਜਾ ਪੈਦਾ ਹੁੰਦੀ ਹੈ। ਕਾਰਬਨਯੁਕਤ ਪਦਾਰਥ ਦੇ ਨਾਲ ਕਾਰਬਨ ਡਾਇਕਆਕਸਾਈਡ ਪੈਦਾ ਹੁੰਦੀ ਹੈ। ਜਿਉਂਦੇ ਰਹਿਣ ਲਈ ਪੌਦੇ ਵੀ ਸਾਹ ਲੈਂਦੇ ਹਨ ਅਤੇ ਕਾਰਬਨ ਡਾਇਆਕਸਾਈਡ ਪੈਦਾ ਕਰਦੇ ਹਨ।

ਦਿਨ ਦੇ ਸਮੇਂ ਮੁਤਾਬਕ, ਕਾਰਬਨਡਾਇਆਕਸਾਈਡ ਦੇ ਬਣਨ ਦੀ ਮਾਤਰਾ ਵਿਚ ਫਰਕ ਪੈ ਸਕਦਾ ਹੈ। ਜਿਵੇਂ ਰਾਤ ਵੇਲੇ, ਸੌਣ ਲੱਗਿਆਂ ਸਾਡੇ ਨਾਲ ਵਾਪਰਦਾ ਹੈ. ਪ੍ਰੰਤੂ ਪੌਦਾ ਜਿੰਨਾ ਚਿਰ ਜਿਉਂਦਾ ਹੈ ਆਹਾਰ ਪਾਚਕ ਪ੍ਰਕ੍ਰਿਆਵਾਂ ਦੀ ਲੋੜ ਕਾਰਬਨ ਡਾਇਕਆਕਸਾਈਡ ਦੀ ਨਿਰੰਤਰ ਪੈਦਾਵਾਰ ਦੀ ਮੰਗ ਕਰਦੀ ਹੈ।

ਬੇਸ਼ੱਕ , ਪੌਦਿਆਂ ਨੂੰ ਆਵਦਾ ਭੋਜਨ ਤਿਆਰ ਕਰਨ ਲਈ ਰੌਸ਼ਨੀ, ਪਾਣੀ ਅਤੇ ਕਾਰਬਨ ਦੀ ਜ਼ਰੂਰਤ ਹੁੰਦੀ ਹੈ, ਜੋ ਇਹ ਆਲੇ ਦੁਆਲੇ ਵਿਚਲੀ ਹਵਾ ਚੋਂ ਕਾਰਬਨਡਾਇਆਕਸਾਈਡ ਨੂੰ ਅਲੱਗ ਕਰਦਿਆਂ ਪ੍ਰਾਪਤ ਕਰਦੇ ਹਨ ਅਤੇ ਇਉਂ ਕਰਦਿਆਂ ਇਸ ਪ੍ਰਕ੍ਰਿਆ ਚੋਂ ਆਕਸੀਜਨ ਮੁਕਤ ਹੁੰਦੀ ਹੈ ਜੋ ਸਾਡੇ ਲਈ ਨਿਆਮਤ ਹੈ।

ਤੁਸੀਂ ਸਮਝ ਸਕਦੇ ਹੋ ਕਿ ਇਸ ਤਰ੍ਹਾਂ ਘੜੀ ਦਾ ਸਮਾਂ ਦਸ ਸਕਣਾ ਕੋਈ ਮਾਅਨੇ ਨਹੀਂ ਰਖਦਾ ਕਿ ਪੌਦੇ ਆਵਦਾ ਭੋਜਨ ਬਣਾਉਣਾ ਕਦੋਂ ਸ਼ੁਰੂ ਕਰਦੇ ਹਨ। ਇਹ, ਪ੍ਰਕਾਸ਼ ਅਤੇ ਪਾਣੀ ਦੀ ਸੁਲੱਭਤਾ ਤੇ ਨਿਰਭਰ ਕਰਦਾ ਹੈ ਜਦੋਂ ਕਿ ਹਵਾ ਹਰ ਵੇਲੇ ਮੌਜੂਦ ਹੈ। ਇਸ ਲਈ, ਇਸ ਦੇ ਵੀ ਕੋਈ ਅਰਥ ਨਹੀਂ ਰਹਿ ਜਾਂਦੇ ਕਿ ਪੌਦੇ 'ਚ ਆਹਾਰ-ਪਾਚਕ ਪ੍ਰਕ੍ਰਿਆ ਕਦੋਂ ਸ਼ੁਰੂ ਅਤੇ ਖਤਮ ਹੁੰਦੀ ਹੈ।

**? ਜੇ ਪਦਾਰਥ ਅਤੇ ਪ੍ਰਤੀ-ਪਦਾਰਥ (Anti-Matter) ਵਿਚਲਾ ਅੰਤਰ ਸਿਰਫ ਚਾਰਜ ਕਰਕੇ ਹੈ ਤਾਂ ਅਸੀਂ ਨਿਊਟ੍ਰੋਨ ਅਤੇ ਐਂਟੀ-ਨਿਊਟ੍ਰੋਨ ਵਿਚਲਾ ਭੇਦ ਕਿਵੇਂ ਜਾਣ ਸਕਦੇ ਹਾਂ।**

ਬਲਵਿੰਦਰ ਹਾਲੀ. ਫਰੀਦਕੋਟ

ਬਿਜਲਈ ਚਾਰਜ, ਬਿਜਲਈ ਚੁੰਬਕੀ ਸ਼ਕਤੀ (Electro magnetism)ਦੁਆਰਾ ਮੰਨਿਆ ਗਿਆ ਇਕ ਅਮੂਰਤ ਕੁਆਂਟਮ ਨੰਬਰ ਹੈ। ਇਸ ਲਈ ਦੂਸਰੀ ਕਿਸਮ ਦੇ ਚਾਰਜਾਂ ਦੀ ਹੋਂਦ ਨੂੰ ਮੰਨ ਲੈਣਾ ਕੋਈ ਔਖਾ ਨਹੀਂ ਹੈ ਜੋ ਸ਼ਕਤੀਸ਼ਾਲੀ ਜਾਂ ਕਮਜ਼ੋਰ ਸ਼ਕਤੀ ਮੰਨਿਆ ਜਾਂਦਾ ਹੈ ਜੋ Beta decay ਵਿਚ ਕਾਰਜਸ਼ੀਲ ਹਨ। ਉਨ੍ਹਾਂ ਸ਼ਕਤੀਆਂ.ਦੇ ਪ੍ਰਸੰਗ ਵਿਚ ਇਹ ਚਾਰਜਜ਼ ਵੀ, ਅਮੂਰਤ ਕੁਆਂਟਮ ਨੰਬਰ ਹੈ, ਇਸ ਲਈ ਕਣ ਅਤੇ ਪ੍ਰਤੀ ਕਣ (Antiparticles) ਵਿਚਲਾ ਫਰਕ ਵੀ ਪਛਾਣਿਆ ਜਾ ਸਕਦਾ ਹੈ। ਉਦਾਹਰਣ ਵਜੋਂ ਇਕ ਨਿਊਟ੍ਰੋਨ, ਐਂਟੀਨਿਊਟ੍ਰੋਨ ਨੂੰ ਖਤਮ ਕਰ ਸਕਦਾ ਹੈ ਪ੍ਰੰਤੂ ਇਹ ਨਿਊਟ੍ਰੋਨ ਨੂੰ ਖਤਮ ਨਹੀਂ ਕਰ ਸਕਦਾ।

**? ਬਿਜਲੀ ਨਾਲ ਪਾਣੀ ਨੂੰ ਕੀਟਾਣੂੰ ਰਹਿਤ ਕਰਨ ਦੀਆਂ ਮਸ਼ੀਨਾਂ ਮਿਲਦੀਆਂ ਹਨ। ਕੀ ਪਾਣੀ ਸੋਧਣ ਦਾ ਘਰੇਲੂ ਤਰੀਕਾ ਹੈ।**

ਵੀਰ ਕੌਰ, ਕੋਟਕਪੂਰਾ

- ਪੀਣ ਵਾਲੇ ਪਾਣੀ ਵਿਚ ਅਕਸਰ ਦੋ ਤਰ੍ਹਾਂ ਦੀਆਂ ਅਸ਼ੁੱਧੀਆਂ ਹੁੰਦੀਆਂ ਹਨ। ਜ਼ਰਮ (ਬੈਕਟੀਰੀਆ) ਅਤੇ ਘੁਲਣਸ਼ੀਲ ਲੂਣ। ਪੰਜਾਬ, ਹਰਿਆਣਾ ਦੇ ਸ਼ਹਿਰਾਂ ਵਿਚ ਪੀਣ ਵਾਲਾ ਪਾਣੀ ਨਹਿਰੀ ਹੈ ਜਿਸ ਵਿਚ ਘਰ ਪਹੁੰਚਣ ਤੱਕ ਘੁਲਣਸ਼ੀਲ ਜਾਂ ਅਘੁਲਣਸ਼ੀਲ ਅਸ਼ੁੱਧੀਆਂ ਤਾਂ ਘੱਟ ਹੁੰਦੀਆਂ ਹਨ ਪਰ ਸਹੀ ਮਾਤਰਾ ਵਿਚ ਕਲੋਰੀਨ ਵਗੈਰਾ ਨਾ ਪਾਏ ਜਾਣ ਕਾਰਨ ਜ਼ਰਮ ਬਹੁਤ ਹੁੰਦੇ ਹਨ ਜਿਨ੍ਹਾਂ ਕਾਰਨ ਖਾਸ ਕਰਕੇ ਗਰਮੀਆਂ ਵਿਚ, ਬੀਮਾਰੀਆਂ ਦਾ ਖਦਸ਼ਾ ਬਹੁਤ ਵਧ ਜਾਂਦਾ ਹੈ। ਇਸ ਸਮੱਸਿਆ ਦੇ ਹੱਲ ਲਈ ਸ਼ਹਿਰਾਂ ਵਿਚ ਬਿਜਲੀ ਨਾਲ ਚੱਲਣ ਵਾਲੇ ਪਾਣੀ ਸੋਧਣ ਵਾਲੇ ਯੰਤਰ ਮਿਲਦੇ ਹਨ ਜੋ ਅਲਟਰਾ-ਵਾਇਲਟ ਪ੍ਰਕਾਸ਼ ਪੈਦਾ ਕਰਕੇ ਪਾਣੀ ਵਿਚਲੇ ਜ਼ਰਮ ਮਾਰਦੇ ਹਨ।

ਸੂਰਜੀ ਪ੍ਰਕਾਸ਼ ਵਿਚ ਅਲਟਰਾਵਾਇਲਟ ਦੀ ਕੁਝ ਮਾਤਰਾ ਹੁੰਦੀ ਹੈ ਜਿਸਦੀ ਸੁਚੱਜੀ ਵਰਤੋਂ ਨਾਲ ਬਿਨਾ ਖਰਚ ਕੀਤੇ ਪਾਣੀ ਕੁਦਰਤੀ ਤਰੀਕੇ ਨਾਲ ਸੋਧਿਆ ਜਾ ਸਕਦਾ ਹੈ। ਪਾਣੀ ਵਾਲੇ ਪਦਾਰਥਾਂ ਜਿਵੇਂ ਕੋਕ ਵਗੈਰਾ ਲਈ ਵਰਤੀਆਂ ਜਾਂਦੀਆਂ ਰੰਗ-ਰਹਿਤ ਪਲਾਸਟਿਕ ਦੀਆਂ ਬੋਤਲਾਂ ਇਸ ਕੰਮ ਵਾਸਤੇ ਵਰਤੀਆਂ ਜਾ ਸਕਦੀਆਂ ਹਨ। ਬੋਤਲਾਂ ਨੂੰ ਅੱਧੀਆਂ ਅੱਧੀਆਂ ਪਾਣੀ ਨਾਲ ਭਰ ਕੇ ਖੂਬ ਹਿਲਾਓ ਤਾਂ ਜੋ ਹਵਾ ਵਿਚੋ ਆਕਸੀਜਨ ਗੈਸ ਪਾਣੀ ਵਿਚ ਘੁਲ ਜਾਵੇ। ਹੁਣ ਬੋਤਲਾਂ ਨੂੰ ਪੂਰਾ ਪਾਣੀ ਨਾਲ ਭਰ ਲਵੋ ਤੇ ਢੱਕਣ ਲਾ ਦੇਵੋ। ਇਨ੍ਹਾਂ ਬੋਤਲਾਂ ਨੂੰ ਉਸ ਥਾਂ ਰੱਖੋ ਜਿੱਥੇ 6 ਤੋਂ 8 ਘੰਟੇ ਧੁੱਪ ਰਹਿੰਦੀ ਹੋਵੇ ਸਿਆਲ ਵਿਚ ਇਨ੍ਹਾਂ ਥੱਲੇ ਕਾਲੀ ਤੇ ਉਪਰ ਰੰਗ-ਰਹਿਤ ਪਲਾਸਟਿਕ ਸ਼ੀਟ ਪਾ ਦੇਵੋ ਤਾਂ ਪਾਣੀ ਕਾਫੀ ਗਰਮ ਹੋ ਜਾਵੇ। ਗਰਮ ਪਾਣੀ ਵਿਚ ਆਕਸੀਜਨ ਅਤੇ ਅਲਟਰਾਵਾਇਲਟ ਕ੍ਰਿਣਾਂ ਦੀ ਮੌਜੂਦਗੀ ਵਿਚ ਬੈਕਟੀਰੀਆ ਮਰ ਜਾਂਦੇ ਹਨ ਅਤੇ ਪਾਣੀ ਸ਼ੁੱਧ ਹੋ ਜਾਂਦਾ ਹੈ। ਸ਼ਾਮ ਨੂੰ ਛਾਵੇਂ ਰੱਖ ਕੇ ਬੋਤਲਾਂ ਠੰਡੀਆਂ ਹੋਣ ਤੋਂ ਬਾਅਦ ਫਰਿਜ਼ ਵਿਚ ਰੱਖੋ ਜਾਂ ਘੜੇ ਵਿਚ ਪਾ ਦੇਵੋ ਤਾਂ ਅਗਲੇ ਦਿਨ ਠੰਡਾ ਹੋਣ ਤੋਂ ਬਾਅਦ ਪਾਣੀ ਪੀਤਾ ਜਾ ਸਕੇ।



ਬਾਕੀ ਸਾਰਾ ਕੁਝ ਤਾਂ ਪਾਣੀ ਪੀਣ ਵਾਸਤੇ ਅਸੀਂ ਰੋਜ ਹੀ ਕਰਦੇ ਹਾਂ ਬਸ ਬੋਤਲਾਂ ਨੂੰ ਸੁਭਾ ਧੁੱਪੇ ਤੇ ਸ਼ਾਮ ਨੂੰ ਛਾਵੇਂ ਠੰਡਾ ਕਰਨ ਦੀ ਹਿੰਮਤ ਕਰਨੀ ਪਵੇਗੀ। ਇਸ ਵਿਧੀ ਨੂੰ ਸਵਿਟਰਜਰਲੈਂਡ ਅਤੇ ਨੇਪਾਲ ਵਿਚ ਪਾਣੀ ਸੋਧਣ ਵਾਸਤੇ ਵਰਤਿਆ ਜਾ ਰਿਹਾ ਹੈ। ਇਸ ਵਿਧੀ ਨੂੰ ਸੋਲਰ ਵਾਟਰ ਡਿਸ-ਇਨਫੈਕਸ਼ਨ ਪਰੋਸੈਸ ਕਿਹਾ ਜਾਂਦਾ ਹੈ।

**? ਚੁੱਲੇ 'ਚ ਅੱਗ ਬੁਝਾਉਣ ਤੋਂ ਮਗਰੋਂ ਵੀ ਤਵੇ 'ਤੇ ਚਿੰਗਾੜੀਆਂ ਕਿਉਂ ਉਠਦੀਆਂ ਹਨ?**

-ਸਭ ਤੋਂ ਪਹਿਲਾਂ ਤਾਂ ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਚੰਗਿਆੜੇ (ਅੱਗ) ਹੈ ਕੀ ਤੇ ਇਹ ਕਿਸ ਤਰ੍ਹਾਂ ਲਗਦੀ ਹੈ, ਤਾਂ ਹੀ ਅਸੀਂ ਜਾਣ ਸਕਾਂਗੇ ਕਿ ਇਹ ਚੰਗਿਆੜੇ ਕਿਵੇਂ ਬਣਦੇ ਹਨ।

ਅੱਗ ਲੱਗਣਾ ਇੱਕ ਉਹ ਰਸਾਇਣਿਕ ਵਰਤਾਰਾ (ਪ੍ਰਕਿਰਿਆ) ਹੈ ਜਿਸ ਵਿੱਚ ਬਹੁਤ ਜਿਆਦਾ ਗਰਮੀ ਉਪਜਦੀ ਹੈ। ਆਮ ਤੌਰ ਤੇ ਜੋ ਅੱਗ ਅਸੀਂ ਦੇਖਦੇ ਹਾਂ ਇਹ ਕਾਰਬਨ ਜਾਂ ਮੁੱਖ ਤੌਰ ਤੇ ਕਾਰਬਨ ਅਤੇ ਹਾਈਡਰੋਜਨ ਦੇ ਯੋਗਿਕਾਂ ਦੇ ਬਲਣ ਨਾਲ ਉਪਜਦੀ ਹੈ।( ਅੱਗਾਂ ਤਰ੍ਹਾਂ ਦੀਆਂ ਵੀ ਹਨ, ਜਿਵੇਂ ਪ੍ਰਮਾਣੂ ਭੱਠੀਆਂ ਤੇ ਸੂਰਜ ਵਿੱਚ ਪਰ ਉਹ ਬਿੱਲਕੁਲ ਵੱਖਰੀ ਕਿਸਮ ਦੀਆਂ ਹਨ ਤੇ ਸਾਨੂੰ ਇਥੇ ਉਨ੍ਹਾਂ ਵੱਲ ਸੇਧਤ ਹੋਣ ਦੀ ਜਰੂਰਤ ਨਹੀਂ) ਵੱਖਰੀਆਂ ਵੱਖਰੀਆਂ ਚੀਜ਼ਾਂ ਨੂੰ ਅੱਗ ਵੱਖਰੇ ਵੱਖਰੇ ਤਾਪਕ੍ਰਮ ਤੇ ਲਗਦੀ ਹੈ। ਕੁਝ ਨੂੰ ਬਹੁਤ ਨੀਵੇਂ 'ਤੇ ਜਿਵੇਂ ਫਾਸਫੋਰਸ 34°C, ਕੁਝ ਨੂੰ ਦਰਮਿਆਨੇ ਜਿਵੇ ਕੋਲਾ 38°C ਕਾਗਜ਼ 23°C ਅਤੇ ਕੁਝ ਕਾਫੀ ਉੱਚੇ ਤਾਪਕ੍ਰਮ 'ਤੇ ਜਿਵੇ ਕਿ ਹੀਰਾ (ਭਾਵੇਂ ਕਿ ਇਹ ਵੀ ਸ਼ੁੱਧ ਕਾਰਬਨ ਦਾ ਬਣਿਆ ਹੋਇਆ ਹੈ) 87°C 'ਤੇ।

ਅੱਗ ਸਾਨੂੰ ਉਦੋਂ ਦਿਸਦੀਹੈ ਜਦੋਂ ਬਲ ਰਹੀ ਵਸਤੂ ਦਾ ਤਾਪਕ੍ਰਮ ਬਹੁਤ ਉੱਚਾ ਹੋ ਜਾਂਵੇ ਤੇ ਮਘਣ ਲੱਗੇ ਜਾਂ ਬਲ ਰਹੇ ਵਾਸ਼ਪਾਂ ਤੋਂ ਉਪਜੀਆਂ ਗੈਸਾਂ ਦਾ ਤਾਪਕ੍ਰਮ ਐਨਾ ਹੋ ਜਾਵੇ ਕਿ ਇਸ ਵਿਚੋਂ ਪ੍ਰਕਾਸ਼ ਉਤਪਨ ਹੋਣ ਲੱਗੇ।

ਚੁੱਲ੍ਹੇ ਵਿੱਚ ਬਲ ਰਹੀਆਂ ਲੱਕੜਾਂ ਵਿੱਚ ਕੋਲਾ (ਕਾਰਬਨ) ਅਤੇ ਕਾਰਬਨ/ਹਾਈਡਰੋਜ਼ਨ ਦੇ ਯੋਗਿਕ ਹੁੰਦੇ ਹਨ। ਬਲਦੀ ਅੱਗ ਵਿੱਚ ਲੱਕੜ ਵਿਚੋਂ ਇਹ ਯੋਗਿਕ ਵਾਸ਼ਪ ਬਣ ਕੇ ਉੱਡਦੇ ਹਨ ਤੇ ਅਕਸਰ ਬਲ ਜਾਂਦੇ ਹਨ। ਪਰ ਇਨ੍ਹਾਂ ਵਾਸ਼ਪਾਂ ਕਰਕੇ ਤੇ ਬਣ ਰਹੀਆਂ ਗੈਸਾਂ ਕਰਕੇ ਚੁੱਲ੍ਹੇ ਵਿਚਲੇ ਸਾਰੇ ਕੋਲੇ ਨੂੰ ਇੰਨੀ ਮਾਤਰਾ ਵਿੱਚ ਹਵਾਂ ਵਿਚੋਂ ਆਕਸੀਜਨ ਨਹੀਂ ਮਿਲਦੀ ਕਿ ਕਿ ਉਹ ਪੂਰਨ ਰੂਪ ਵਿੱਚ ਬਲ ਜਾਵੇ। ਇਸ ਲਈ ਕੁਝ ਅਣਬਲੀ ਕਾਰਬਨ ਤਵੇ ਦੇ ਥੱਲੇ ਜੰਮ ਜਾਂਦੀ ਹੈ ਅਤੇ ਕੁਝ ਚੁੱਲ੍ਹੇ ਦੀਆਂ ਉਪਰਲੀਆਂ ਅੰਦਰਲੀਆਂ ਬੰਨੀਆਂ 'ਤੇ। ਜਦੋਂ ਤੱਕ ਨੂੰ ਰੋਟੀ ਪਕਾ ਕੇ ਚੁੱਲੇ ਤੋਂ ਲਾਹਿਆ ਜਾਂਦਾ ਹੈ ਤਾਂ ਕਈ ਵਾਰ ਇਸਦਾ ਤਾਪਕ੍ਰਮ ਐਨਾ ਹੁੰਦਾ ਹੈ ਕਿ ਇਸ ਥੱਲੇ ਲੱਗੀ ਕਾਰਬਨ ਹਵਾਂ ਵਿਚਲੀ ਆਕਸੀਜਨ ਨਾਲ ਕ੍ਰਿਆ ਕਰਦੀ ਹੈ ਤੇ ਗਰਮੀ ਉਪਜਣ ਕਰਕੇ ਚੰਗਿਆੜੇ ਬਣਦੇ ਹਨ। ਇਹ ਚੰਗਿਆੜੇ ਅਕਸਰ ਚੁੱਲ੍ਹੇ ਦੇ ਉਪਰਲੇ ਬੰਨੇ ਤੇ ਵੀ ਦੇਖੇ ਜਾ ਸਕਦੇ ਹਨ।

ਕੁਝ ਲੋਕਾਂ ਨੂੰ ਵਹਿਮ ਹੁੰਦਾ ਹੈ ਕਿ ਇਹ ਚੰਗਿਆੜੇ ਉਦੋਂ ਬਣਦੇ ਹਨ ਜਦੋਂ ਕੋਈ ਤੁਹਾਡੀਆਂ ਚੁਗਲੀਆਂ ਕਰ ਰਿਹਾ ਹੁੰਦਾ ਹੈ ਤਾਂ ਕੀ ਲੋਕ ਸਿਰਫ ਉਦੋਂ ਹੀ ਚੁਗਲੀਆਂ ਕਰਦੇ ਹਨ ਜਦੋਂ ਤੁਸੀਂ ਗਰਮ ਤਵੇ ਨੂੰ ਚੁੱਲ੍ਹੇ ਉਪਰੋਂ ਲਾਹੁੰਦੇ ਹੋ ? ਜਦੋਂ ਤਵਾ ਠੰਢਾ ਹੁੰਦਾ ਹੈ ਤੇ ਕੋਈ ਤੁਹਾਡੀਆਂ ਚੁਗਲੀਆਂ ਕਰ ਰਿਹਾ ਹੋਵੇ ਤਾਂ ਚੰਗਿਆੜੇ ਕਿਉਂ ਨਹੀਂ ਬਣਦੇ।

ਗੁਰਮੇਲ ਸਿੰਘ. ਢਿੱਲਵਾਂ (ਕੋਟਕਪੂਰਾ)

## ਕਿਸਮਤ ਦੱਸਣ ਦੇ ਧੰਦੇ ਦਾ ਭਵਿੱਖ

—ਮਨਜੀਤ ਸਿੰਘ ਬੋਪਾਰਾਏ—

ਇੱਕ ਛੁੱਟੀ ਵਾਲੇ ਦਿਨ ਮੈਂ ਇੱਕ ਕਿਸਮਤ ਬੁੱਝਣ ਵਾਲੇ ਨੂੰ ਮਿਲਿਆ ਅਤੇ ਗੱਲਬਾਤ ਕਰਦੇ ਕਰਦੇ ਮੈਂ ਉਸਨੂੰ ਕਿਸਮਤਾਂ ਦੱਸਣ ਦੇ ਧੰਦੇ ਦੇ ਭਵਿੱਖ ਬਾਰੇ ਪੁੱਛਿਆ। ਉਸਨੇ ਮੈਨੂੰ ਇੱਕ ਸਕੂਲ ਅਧਿਆਪਕ ਵਜੋਂ ਸਕੂਲ ਜਾਂ ਕਾਲਜ ਦੇ ਵਾਰਸ਼ਿਕ ਔਸਤ ਨਤੀਜੇ ਬਾਰੇ ਪੁੱਛਿਆ। ਮੈਂ ਉਸਨੂੰ ਦੱਸਿਆ ਕਿ ਹਰ ਸਾਲ ਕੋਈ 90 ਫੀਸਦੀ ਵਿਦਿਆਰਥੀ ਪਾਸ ਹੁੰਦੇ ਹਨ। ਉਸਨੇ ਪੁੱਛਿਆ ਕਿ ਕੀ 100 ਫੀਸਦੀ ਨਤੀਜੇ ਪਾਸ ਵਿਦਿਆਰਥੀਆਂ ਦੇ ਨਹੀਂ ਨਿਕਲ ਸਕਦੇ। ਮੈਂ ਦੱਸਿਆ ਕਿ ਇਹ ਤਾਂ ਬਹੁਤ ਹੀ ਘੱਟ ਸੰਭਾਵਨਾ ਹੁੰਦੀ ਹੈ, ਕਿਉਂਕਿ ਆਮ ਤੌਰ ਤੇ ਅਧਿਆਪਕਾਂ ਦੇ ਘੱਟ ਤੋਂ ਘੱਟ ਨੰਬਰ ਲੈਣ ਵਾਲੇ ਵਿਦਿਆਰਥੀਆਂ ਨੂੰ ਵੀ ਪਾਸ ਕਰਨ ਲਈ ਨਿਰਧਾਰਤ ਕੀਤੇ ਗਏ ਪ੍ਰੋਗਰਾਮ ਦੇ ਬਾਵਜੂਦ ਵੀ ਕੋਈ ਦਸ ਫੀਸਦੀ ਵਿਦਿਆਰਥੀ ਤਾਂ ਫੇਲ੍ਹ ਹੋ ਹੀ ਜਾਂਦੇ ਹਨ। ਉਸਨੇ ਮੈਨੂੰ ਦੱਸਿਆ ਕਿ 10 ਫੀਸਦੀ ਫੇਲ੍ਹ ਹੋਣ ਵਾਲੇ ਵਿਦਿਆਰਥੀ ਤਾਂ ਹਰ ਹੀਲੇ ਕਿਸਮਤ ਦੱਸਣ ਵਾਲਿਆਂ ਕੋਲ ਜਾਣਗੇ ਹੀ। ਉਸਦੇ ਪੁੱਛਣ ਤੇ ਮੈਂ ਦੱਸਿਆ ਕਿ ਸਾਡੇ ਸ਼ਹਿਰ ਦੀ ਅਬਾਦੀ ਕੋਈ 20 ਹਜਾਰ ਹੈ। ਫਿਰ ਉਸਦਾ ਪ੍ਰਸ਼ਨ ਸੀ ਕਿ ਆਪਣੇ ਕਾਰੋਬਾਰ ਤੋਂ ਵੱਧ ਹੋਰ ਕੰਮ ਕਰਨ ਲਈ ਇਨ੍ਹਾਂ 'ਚੋਂ 10 ਫੀਸਦੀ ਵਿਅਕਤੀਆਂ ਦੇ ਸਿਰ ਉੱਤੇ ਇਸ ਸ਼ਹਿਰ ਵਿੱਚ ਜੋਤਿਸ਼ੀਆਂ ਦੀਆਂ ਦੋ ਦੁਕਾਨਾਂ ਬਹੁਤ ਚੰਗੀ ਤਰ੍ਹਾਂ ਚੱਲ ਸਕਦੀਆ ਹਨ। ਭਾਵੇਂ ਇਹ 10 ਫੀਸਦੀ ਵਿਦਿਆਰਥੀ ਅਧਿਆਪਕਾਂ ਦੀਆਂ ਨਜ਼ਰਾਂ ਵਿੱਚ ਬੁੱਧੂ ਹੀ ਸਨ ਫੇਰ ਵੀ ਇਹ ਆਪਣੇ ਹੁਸ਼ਿਆਰ ਜਮਾਤੀਆਂ ਦੇ ਵਿਚਾਰਾਂ ਨੂੰ ਪ੍ਰਭਾਵਿਤ ਕਰਨ ਵਿੱਚ ਸਫਲ ਰਹਿਣਗੇ। ਭਾਵੇਂ ਇਹ ਅਸੂਲ ਅਸਲੀਅਤ ਉੱਤੇ ਅਧਾਰਿਤ ਨਹੀਂ ਹੈ, ਪਰ ਇਸ ਤੋਂ ਇਹ ਜਰੂਰ ਸਪੱਸ਼ਟ ਹੋ ਜਾਂਦਾ ਹੈ ਕਿ ਬਹੁਤ ਸਮਝਦਾਰ ਵਿਅਕਤੀ ਵੀ ਕਿਸਮਤ ਦੇ ਸਿਧਾਂਤ ਦਾ ਸ਼ਿਕਾਰ ਹੋ ਜਾਂਦੇ ਹਨ।

ਕਿਸਮਤ ਦੱਸਣ ਦੇ ਸਾਰੇ ਹੀ ਢੰਗ ਕਿਸਮਤਾਂ ਜਾਂ ਮਨੁੱਖੀ ਸਖਸ਼ੀਅਤਾਂ ਬਾਰੇ ਕੋਈ ਵੀ ਸਹੀ ਜਾਣਕਾਰੀ ਨਹੀਂ ਦਿੰਦੇ ਫੇਰ ਵੀ ਇਹ ਧੰਦਾ ਉਤਨੀ ਦੇਰ ਤੱਕ ਵਧਦਾ ਹੀ ਰਹੇਗਾ ਜਿਤਨੀ ਦੇਰ ਤੱਕ ਇਸ ਸੰਸਾਰ ਵਿੱਚ ਲਾਈਲੱਗ ਮੂਰਖ ਵੱਸਦੇ ਹਨ। ਗਲਤ ਤਰਕ ਅਤੇ ਗਲਤ ਮੁਲਾਂਕਣ ਅਜਿਹੇ ਅਖੌਤੀ ਵਿਗਿਆਨਾਂ ਨੂੰ ਪੜ੍ਹੇ ਲਿਖੇ ਲੋਕਾਂ ਵਿੱਚ ਪੈਰ ਪਸਾਰਨ ਲਈ ਜ਼ਰਖੇਜ਼ ਆਧਾਰ ਮੁਹੱਈਆ ਕਰਦੇ ਹਨ। ●

# ਡੇਰੇ ਤੋਂ ਵਿਛੜੀ ਕੂੰਜ

ਚੰਨਣ ਵਾਂਦਰ

ਤੇਜਾ ਸਿਹੁੰ ਨੇ ਆਪਣੀਆਂ ਦੋ ਧੀਆਂ ਤੋਂ ਮਗਰੋਂ ਇਕਲੌਤੇ ਪੁੱਤਰ ਦਾ ਵਿਆਹ ਬੜੇ ਚਾਵਾਂ ਨਾਲ ਕੀਤਾ । ਆਪਣੇ ਪੁੱਤਰ ਦੇ ਵਿਆਹ ਤੇ ਉਸਨੇ ਦੂਰ ਦੁਰਾਡੇ ਦੇ ਸਾਰੇ ਰਿਸ਼ਤੇਦਾਰਾਂ ਨੂੰ ਬੁਲਾਇਆ । ਸਾਰੇ ਭਾਈਚਾਰੇ ਵਿਚ ਮਿਲ ਬੈਠ ਕੇ ਖੂਬ ਸ਼ਗਨ ਕੀਤੇ ਤੇ ਰਲ ਕੇ ਖੁਸ਼ੀ ਮਨਾਈ । ਵਿਆਹ ਤੋਂ ਕਈ ਦਿਨ ਬਾਅਦ ਵੀ ਘਰੇ ਰੌਣਕ ਲੱਗੀ ਰਹੀ । ਸਾਰੇ ਪਰਿਵਾਰ ਤੋਂ ਵਿਆਹ ਦੀ ਖੁਸ਼ੀ ਦਾ ਚਾਅ ਚੁੱਕਿਆ ਨਹੀਂ ਸੀ ਜਾਂਦਾ । ਤੇਜਾ ਸਿਹੁੰ ਦੀ ਪਤਨੀ ਤਾਂ ਚਾਅ ਵਿੱਚ ਸਾਰਾ ਦਿਨ ਊਰੀ ਵਾਂਗ ਘੁੰਮਦੀ ਘਰ ਦਾ ਕੰਮ ਕਰਦੀ ਨਹੀਂ ਸੀ ਥੱਕਦੀ । ਉਹਨਾਂ ਦੀ ਨੂੰਹ ਵੀ ਸਾਊ ਪਰਿਵਾਰ ਦੀ ਪੜ੍ਹੀ ਲਿਖੀ ਧੀ ਸੀ । ਕੁਝ ਹਫਤਿਆਂ ਬਾਅਦ ਜ਼ਿੰਦਗੀ ਆਮ ਵਾਂਗ ਹੋ ਗਈ ਤੇ ਘਰ ਦੇ ਸਾਰੇ ਜੀਅ ਆਪੋ ਆਪਣੇ ਕੰਮ ਧੰਦੀਂ ਲੱਗ ਗਏ ।

ਪਰਿਵਾਰ ਦੀ ਲਾਡਲੀ ਨੂੰਹ ਨੇ ਵੀ ਮਹੀਨੇ ਕੁ ਬਾਅਦ ਘਰ ਦੇ ਕੰਮਾਂ ਵਿਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ । ਉਸਨੇ ਘਰ ਦਾ ਸਾਰਾ ਕੰਮ ਕਾਰ ਸੰਭਾਲ ਲਿਆ । ਇਹ ਵੇਖ ਕੇ ਉਸਦੀ ਸੱਸ ਬਾਗੋ ਬਾਗ ਸੀ । ਉਹ ਆਂਢਣਾ ਗੁਆਂਢਣਾ ਕੋਲ ਆਪਣੀ ਨੂੰਹ ਦੀਆਂ ਰੱਜ ਕੇ ਸਿਫਤਾਂ ਕਰਦੀ । "ਲੈ ਭੈਣੇ,ਸੁਰਜੀਤ ਕੁਰ ਮੇਰੀ ਤਾਂ ਜੂਨ ਸੁਧਰਗੀ। ਜਿਸ ਦਿਨ ਮੇਰੇ ਘਰ ਕਰਮਾਂ ਆਲੀ ਨੂੰਹ ਆਈ ਐ ਉਸ ਦਿਨ ਦੇ ਸਾਡੇ ਘਰ ਨੂੰ ਤਾਂ ਰੰਗ ਭਾਗ ਲਗ ਗਏ ਹਨ। ਸੁੱਖ ਨਾਲ ਸਾਰਾ ਦਿਨ ਘਰ ਦਾ ਕੰਮ ਕਾਰ ਕਰਦੀ ਐ ਤੇ ਮੈਨੂੰ ਜੀ ਜੀ ਕਰਦੀ ਨਹੀਂ ਥੱਕਦੀ । ਚੰਗੇ ਘਰਾਂ ਦੀਆਂ ਧੀਆਂ ਦੀ ਇਹੋ ਸਿਫਤ ਹੁੰਦੀ ਐ"। ਪਰ ਪਰਿਵਾਰ ਦੀ ਇਹ ਖੁਸ਼ੀ ਬਹੁਤਾ ਚਿਰ ਨਾ ਰਹੀ । ਨੂੰਹ ਰਾਣੀ ਕੰਮ ਕਰਦੀ ਕਰਦੀ ਮੰਜੇ ਤੇ ਪੈ ਜਾਂਦੀ । ਕਿਸੇ ਨਾਲ ਕੋਈ ਗੱਲ ਨਾ ਕਰਦੀ ਤੇ ਨਾ ਹੀ ਕੁਸ਼ ਖਾਂਦੀ ਪੀਂਦੀ । ਜਦ ਸੱਸ ਉਸਨੂੰ ਪੁੱਛਦੀ ਤਾਂ ਉਸਦਾ ਇਹੋ ਜੁਆਬ ਹੁੰਦਾ, "ਨਹੀਂ ਮਾਂ ਜੀ,ਕੁਸ਼ ਨੀ ਹੋਇਆ ਮੈਨੂੰ। ਬੱਸ ਉਂਜ ਈ ਚਿਤ ਜਿਹਾ ਨਹੀਂ ਠੀਕ"। ਹੌਲੀ ਹੌਲੀ ਇਹ ਕੰਮ ਦਿਨੋ ਦਿਨ ਵਧਦਾ ਗਿਆ। ਘਰ ਦਾ ਸਾਰਾ ਕੰਮ ਕਾਰ ਮੁੜ ਉਸ ਦੀ ਸੱਸ ਬਚਿੰਤ ਕੁਰ ਨੂੰ ਸੰਭਾਲਣਾ ਪਿਆ। ਉਸਨੂੰ ਕੰਮ ਕਾਰ ਦੀ ਤਾਂ ਕੋਈ ਪ੍ਰਵਾਹ ਨਹੀਂ ਸੀ ਪਰ ਆਪਣੀ ਲਾਡਲੀ ਨੂੰਹ ਦਾ ਫਿਕਰ ਜਰੂਰ ਸੀ । ਉਸਨੇ ਇਸੇ ਫਿਕਰਮੰਦੀ ਵਿਚ ਕਈ ਵਾਰ ਆਪਣੇ ਪੁੱਤਰ ਨੂੰ ਆਖਿਆ ਸੀ,"ਦੇਵ ਪੁੱਤਰ,ਆਪਣੀ ਸੁਖਜੀਤ ਨੂੰ ਕੀ ਹੋ ਗਿਐ? ਚੰਗੀ ਭਲੀ ਹੁੰਦੀ ਸੀ । ਪਤਾ ਨਹੀਂ ਕਿਹੜੇ ਚੰਦਰੇ ਦੀ ਨਜ਼ਰ ਲੱਗ ਗਈ ਐ ਝੱਲੀ ਨੂੰ,ਸਾਰਾ ਦਿਨ ਚੁੱਪਚਾਪ ਮੰਜੇ ਤੇ ਪਈ ਰਹਿੰਦੀ ਐ। ਕਿਤੇ ਤੂੰ ਤਾਂ ਨੀਂ ਕੁਸ਼ ਆਖ ਬੈਠਾ ਉਹਨੂੰ ?"

"ਨਹੀਂ ਮਾਂ,ਮੈਂ ਤਾਂ ਕੁਸ਼ ਨੀਂ ਆਖਿਆ। ਉਹ ਚੰਗੀ ਭਲੀ ਆ ਤੂੰ ਫਿਕਰ ਨਾ ਕਰਿਆ ਕਰ।" ਜਦ ਸੁਖਜੀਤ ਠੀਕ ਨਾ ਹੋਈ ਤਾਂ ਫਿਕਰਮੰਦ ਬਚਿੰਤ ਕੁਰ ਉਸਨੂੰ ਡਾਕਟਰ ਕੋਲ ਲੈ ਗਈ। ਡਾਕਟਰ ਨੇ ਆਖਿਆ ਕਿ ਇਸਨੂੰ ਬਿਮਾਰੀ ਤਾਂ ਕੋਈ ਨਹੀਂ ਪਰ ਮਨ ਤੇ ਬੋਝ ਹੋ ਸਕਦੈ। ਕੁਝ ਦਿਨਾਂ ਬਾਅਦ ਹੀ ਨੂੰਹ ਰਾਣੀ ਨੂੰ ਅਚਾਨਕ ਦੰਦਲਾਂ ਪੈਣ ਲੱਗੀਆਂ। ਉਹ ਖੜੀ ਖੜੀ ਡਿੱਗ ਪੈਂਦੀ ਤੇ ਬੇਹੋਸ਼ ਹੋ ਜਾਂਦੀ । ਘਰਦਿਆਂ ਦੇ ਭਾਅ ਦੀ ਬਣ ਗਈ । ਘਰ ਦੀ ਖੁਸ਼ੀ ਤੇ ਚਾਅ ਕਿਧਰੇ ਉੱਡ ਪੁੱਡ ਹੀ ਗਏ। ਰਿਸ਼ਤੇਦਾਰੀ ਤੇ ਆਂਢ ਗੁਆਂਢ ਵਿਚੋਂ ਔਰਤਾਂ ਨੂੰਹ ਦਾ ਪਤਾ ਲੈਣ ਆਉਣ ਲੱਗੀਆਂ। ਫਿਰ ਕੀ ਸੀ,ਜਿੰਨੇ ਮੂੰਹ ਉਨੀਆਂ ਹੀ ਗੱਲਾਂ। "ਭੈਣੇ, ਮੈਨੂੰ ਤਾਂ ਲੱਗਦੈ ਤੇਰੀ ਨੂੰਹ ਨੂੰ ਕਿਸੇ ਨੇ ਕੁਸ਼ ਕਰਾ ਦਿੱਤੈ । ਅੱਜ ਕੱਲ੍ਹ ਹੱਸਦੇ ਵੱਸਦੇ ਪਰਿਵਾਰ ਨੂੰ ਵੇਖ ਕੇ ਕੌਣ ਰਾਜੀ ਐ। ਤੁਸੀਂ ਦੇਰ ਨਾ ਲਾਉ ਨੂੰਹ ਰਾਣੀ ਨੂੰ ਕਿਸੇ ਸਿਆਣੇ ਨੂੰ ਵਿਖਾ ਲਉ ਸਭ ਠੀਕ ਹੋ ਜੂ "। ਕੋਈ ਜਣੀ ਆਖਦੀ।

"ਭੈਣ ਬਚਿੰਤ ਕੁਰੇ,ਤੇਰੀ ਨੂੰਹ ਨੂੰ ਕੋਈ ਡਾਕਟਰੀ ਔਹਰ ਨਹੀਂ। ਇਹਨੂੰ ਤਾਂ ਕੋਈ ਓਪਰੀ ਵਾਅ ਦਾ ਚੱਕਰ ਐ । ਮੇਰੇ ਆਖੇ ਲੱਗੋ ਤਾਂ ਹੁੱਕ ਆਲੇ ਸੰਤ ਕੋਲ ਲੈ ਜੋ,ਦੱਸ ਦਿਨਾਂ ਵਿਚ ਹੀ ਘਰ ਦੀਆਂ ਖੁਸ਼ੀਆਂ ਪਰਤ ਆਉਣਗੀਆ।" ਪਰਿਵਾਰ ਨੇ ਸੋਚ ਵਿਚਾਰ ਕਰਕੇ ਨੂੰਹ ਦਾ ਇਲਾਜ ਕਰਵਾਉਣ ਲਈ ਉਸਦੇ ਮਾਂ ਬਾਪ ਨੂੰ ਵੀ ਬੁਲਾ ਲਿਆ। ਉਹ ਵੀ ਆਪਣੀ ਧੀ ਦੇ ਰੋਗ ਤੋਂ ਫਿਕਰਮੰਦ ਸਨ। ਉਹਨਾਂ ਨੇ ਦੱਸਿਆ ਕਿ ਵਿਆਹ ਤੋਂ ਪਹਿਲਾਂ ਵੀ ਸੁਖਜੀਤ ਨੂੰ ਕਦੇ ਕਦਾਈਂ ਦੰਦਲਾਂ ਦੌਰੇ ਪੈ ਜਾਇਆ ਕਰਦੇ ਸਨ। ਉਹ ਹਰਾਜ ਵਾਲੇ ਡੇਰੇ ਤੇ ਜਾਇਆ ਕਰਦੇ ਸਨ। ਉੱਥੇ ਜਾ ਕੇ ਇਹ ਠੀਕ ਰਹਿੰਦੀ ਸੀ। ਸਾਰਿਆਂ ਦੀ ਰਾਇ ਨਾਲ ਬਚਿੰਤ ਕੌਰ ਆਪਣੇ ਮੁੰਡੇ ਤੇ ਨੂੰਹ ਨੂੰ ਨਾਲ ਲੈ ਕੇ ਇੱਕ ਅਖੌਤੀ ਬਾਬੇ ਦੇ ਚੌਂਕੀ ਭਰਨ ਚਲੀ ਗਈ । ਉਸਨੇ ਕਸਰ ਵਾਲੀ ਗੱਲ ਤੇ ਮੋਹਰ ਲਾ ਕੇ ਪੰਜ ਚੌਂਕੀਆਂ ਭਰਨ ਲਈ ਆਖਿਆ ਪਰ ਘਰ ਆ ਕੇ ਗੱਲ ਸੁਧਰਨ ਦੀ ਬਜਾਏ ਹੋਰ ਵਿਗੜ ਗਈ। ਨੂੰਹ ਰਾਣੀ ਨੂੰ ਲਗਭਗ ਰੋਜ਼ ਹੀ ਦੰਦਲਾਂ ਦੌਰੇ ਪੈਣ ਲੱਗੇ। ਇਕ ਦਿਨ ਉਹ ਪਾਣੀ ਦਾ ਘੜਾ ਲੈ ਕੇ ਡਿੱਗ ਪਈ । ਪਰ ਉਸ ਦਿਨ ਤਾਂ ਹੱਦ ਹੀ ਹੋ ਗਈ। ਪਹਿਲਾ ਰੋਟੀ ਖਾਣ ਲੱਗੀ ਨੇ ਭਾਂਡੇ ਚਲਾ ਕੇ ਮਾਰੇ ਤੇ ਫਿਰ ਵਿਹੜੇ ਵਿਚ ਵਾਲ ਖੋਲ੍ਹ ਕੇ ਖੇਡਣ ਲੱਗੀ । ਸਾਰੇ ਜੀਅ ਉਸਨੂੰ ਵੇਖ ਕੇ ਘਬਰਾ ਗਏ । ਉਹ ਖੇਡਦੀ ਖੇਡਦੀ ਸਿਰ ਚੜ੍ਹ ਕੇ ਬੋਲਣ ਲੱਗੀ ,"ਤੁਸੀਂ ਮੈਨੂੰ ਕੀ ਸਮਝਦੇ ਹੋ ? ਮੈਂ ਹਰਾਜ ਦੇ ਡੇਰੇ ਤੋਂ ਵਿਛੜੀ ਕੂੰਜ ਹਾਂ। ਜੇਕਰ ਭਲੀ ਚਾਹੁੰਦੇ ਹੋ ਤਾਂ ਮੈਨੂੰ ਉਸ ਡੇਰੇ ਤ ਛੱਡ ਆਉ ਨਹੀਂ ਤਾਂ ਤੁਹਾਡਾ ਸਭ ਕੁਸ਼ ਤਬਾਹ ਕਰ ਦੂੰ "। ਘਰ ਦੇ ਸਾਰੇ ਜੀਅ ਹੱਥ ਜੋੜ ਕੇ ਉਸਦੇ ਮੂਹਰੇ ਖੜ ਗਏ ਤੇ ਲੱਗੇ ਮਿੰਨਤ ਤਰਲਾ ਕਰਨ। ਕੁਸ਼ ਹੀ ਮਿੰਟਾਂ ਬਾਅਦ ਉਹ ਸਧਾਰਨ ਹਾਲਤ ਵਿਚ ਆ ਗਈ। ਘਰ ਵਿਚ ਨਿੱਤ ਨਵੀਆਂ ਘਟਨਾਵਾਂ ਵਾਪਰਨ ਲੱਗੀਆਂ। ਨੂੰਹ ਰਾਣੀ ਘਰ ਦੇ ਕੰਮ ਕਾਰ ਤੋਂ ਬਿਲਕੁਲ ਜਵਾਬ ਦੇ ਗਈ । ਜਦੋਂ ਜੀਅ ਕਰਦਾ ਉੱਠ ਕੇ ਕੁਸ਼ ਖਾ ਪੀ ਲੈਂਦੀ ਤੇ ਨਹੀਂ ਫਿਰ ਮੰਜਾ ਮੱਲੀ ਰੱਖਦੀ । ਬਚਿੰਤ ਕੁਰ ਫਿਕਰਮੰਦੀ ਵਿੱਚ ਨੂੰਹ ਦੇ ਆਸ ਪਾਸ ਫਿਰਦੀ ਰਹਿੰਦੀ। ਉਸਦੇ ਇਲਾਜ ਲਈ ਪਰਿਵਾਰ ਨੇ ਪਹਿਲੇ ਬਾਬੇ ਦੀਆਂ ਪੰਜ ਚੌਂਕੀਆਂ ਭਰਨ ਤੋ ਬਾਅਦ ਹੋਰ ਵੀ ਅਨੇਕਾਂ ਥਾਵਾਂ ਤੇ ਹਾਜ਼ਰੀ ਭਰੀ ਪਰ ਕਿਤੋਂ ਵੀ ਖ਼ੈਰ ਨਾ ਪਈ । ਉਹ ਜਦੋਂ ਵੀ ਖੇੜਦੀ ਸੀ ਤਾਂ ਹਰਾਜ ਵਾਲੇ ਡੇਰੇ ਤੇ ਜਾਣ ਲਈ ਆਖਦੀ ਸੀ ਪਰ ਘਰ ਵਾਲੇ ਉਸਨੂੰ ਉੱਥੇ ਲਿਜਾਣ ਤੋਂ ਹਿਚਕਚਾਉਂਦੇ ਸਨ ਕਿਉਂਕਿ ਉਸ ਡੇਰੇ ਦੇ ਚੇਲੇ ਦੀਆਂ ਕਈ ਮਾੜੀਆਂ



ਘਟਨਾਵਾਂ ਸੁਣਨ ਨੂੰ ਮਿਲੀਆਂ ਸਨ ।

ਇਸੇ ਤਰ੍ਹਾਂ ਦੀਆਂ ਪ੍ਰੇਸ਼ਾਨੀਆਂ ਵਿੱਚ ਹੀ ਕਈ ਮਹੀਨੇ ਹੋਰ ਗੁਜ਼ਰ ਗਏ । ਨੂੰਹ ਦੀ ਨਾਸਮਝ ਆਉਣ ਵਾਲੀ ਬਿਮਾਰੀ ਦਾ ਪਰਿਵਾਰ ਦੇ ਹੋਰ ਮੈਂਬਰਾਂ ਤੇ ਵੀ ਬੁਰਾ ਅਸਰ ਪੈਣ ਲੱਗਾ। ਸਾਰੇ ਹੀ ਅਣਮੰਨੇ ਮਨ ਨਾਲ ਕੰਮ ਕਰਨ ਲੱਗੇ। ਪਹਿਲਾਂ ਆਪਸ ਵਿੱਚ ਘੂਰ ਘੱਪ ਤੇ ਫਿਰ ਗੱਲ ਲੜਾਈ ਝਗੜੇ ਤੱਕ ਪਹੁੰਚਣ ਲੱਗੀ । ਇੱਕ ਦਿਨ ਜਦ ਉਹਨਾਂ ਦੇ ਗੇਟ ਤੇ ਸਵੇਰ ਸਾਰ ਲਾਲ ਚੁੰਨੀ ਜਿਸ ਦੀ ਗੰਢ ਵਿੱਚ ਪੰਜ ਰੁਪਏ ਬੰਨ੍ਹੇ ਹੋਏ ਸਨ,ਟੰਗੀ ਮਿਲੀ ਤਾਂ ਦੋਵੇਂ ਪਿਉ ਪੁੱਤ ਬਚਿੰਤ ਕੁਰ ਨੂੰ ਲੜਨ ਲੱਗੇ । ਮੁੰਡਾ ਤਾਂ ਗੁੱਸੇ ਵਿੱਚ ਆ ਕੇ ਆਪਣੀ ਮਾਂ ਨੂੰ ਹੀ ਬੋਲਣ ਲੱਗਾ, "ਆਪਣੇ ਘਰ ਜੋ ਵੀ ਹੋ ਰਿਹੈ,ਸਭ ਤੇਰੇ ਪੈਰੋਂ ਹੀ ਹੋਇਐ । ਜੇ ਤੂੰ ਚੰਗੀ ਹੁੰਦੀ ਤਾਂ ਆਹ ਦਿਨ ਨਾ ਵੇਖਣੇ ਪੈਂਦੇ । ਆਪਣੀਆਂ ਗਲਤੀਆਂ ਨਾਲ ਹੀ ਆਪਣਾ ਘਰ ਉਜਾੜ ਲਵੇਂਗੇ।" ਬਚਿੰਤ ਕੁਰ ਨੇ ਕੀ ਆਖਣਾ ਸੀ । ਬੱਸ ਰੋ ਧੋ ਕੇ ਚੁੱਪ ਕਰ ਗਈ। ਉਸਨੇ ਨੂੰਹ ਰਾਣੀ ਦੇ ਕਹੇ ਅਨੁਸਾਰ ਆਪਣੇ ਪਤੀ ਤੇ ਪੁੱਤਰ ਨੂੰ ਕਈ ਵਾਰ ਆਖਿਆ ਸੀ ਕਿ ਆਪਾਂ ਇਹਨੂੰ ਹਰਾਜ ਡੇਰੇ ਤੇ ਲੈ ਚੱਲੀਏ। ਪਰ ਦੋਹਾਂ ਨੇ ਇਹ ਆਖ ਕੇ ਲੱਤ ਨਾ ਲਾਈ, " ਅਖੇ ਆਪਾਂ ਇੱਜ਼ਤਦਾਰ ਆਰ ਪਰਿਵਾਰ ਵਾਲੇ ਹਾਂ। ਉੱਥੋਂ ਦੇ ਬਦਨਾਮ ਚੇਲੇ ਕੋਲ ਜਾ ਕੇ ਅਸੀਂ ਆਪਣੀ ਇੱਜ਼ਤ ਨਹੀਂ ਗਵਾਉਣੀ।" ਘਰਦਿਆਂ ਦੇ ਪ੍ਰੇਸ਼ਾਨੀ ਵਿੱਚ ਰਹਿਣ ਸਦਕਾ ਇੱਕ ਦੋ ਘਟਨਾਵਾਂ ਹੋਰ ਵਾਪਰ ਗਈਆਂ ਜਿਸ ਨਾਲ ਸਾਰੇ ਸਹਿਮ ਗਏ। ਇੱਕ ਦਿਨ ਖੇਤ ਕੰਮ ਕਰਦੇ ਮੁੰਡੇ ਦਾ ਟਰੈਕਟਰ ਖਾਲੇ ਵਿੱਚ ਟੇਢਾ ਹੋ ਗਿਆ। ਅਸਲੀ ਗੱਲ ਸਮਝਣ ਦੀ ਬਜਾਏ ਪਰਿਵਾਰ ਨੂੰ ਇਹ ਜਾਪਣ ਲੱਗ ਪਿਆ ਕਿ ਅਜਿਹਾ ਕੁਝ ਪਰਿਵਾਰ ਤੇ ਆਏ ਪ੍ਰਕੋਪ ਦੀ ਨਿਸ਼ਾਨੀ ਹੈ। ਇੱਕ ਦਿਨ ਤੇਜਾ ਸਿਹੁੰ ਖੇਤ ਵਿੱਚ ਕੰਮ ਕਰਦਾ ਗਰਮੀ ਨਾਲ ਗਸ਼ ਖਾ ਕੇ ਡਿੱਗ ਪਿਆ। ਉਸੇ ਦਿਨ ਸ਼ਾਮ ਨੂੰਹ ਰਾਣੀ ਕਈ ਘੰਟੇ ਸਿਰ ਮਾਰਦੀ ਰਹੀ ਤੇ ਬਿਫਰ ਕੇ ਬੋਲੀ, " ਤੁਸੀਂ ਮੇਰੇ ਕਹੇ ਦੀ ਪ੍ਰਵਾਹ ਨਹੀਂ ਕੀਤੀ । ਡੇਰੇ ਤੋਂ ਵਿਛੜੀ ਕੂੰਜ ਨੂੰ ਹਰਾਜ ਨਹੀਂ ਲੈ ਕੇ ਗਏ। ਹੁਣ ਆਪਣੀ ਕੀਤੀ ਦਾ ਫਲ ਭੁਗਤਣਾ। "

ਅਗਲੇ ਦਿਨ ਸਵੇਰ ਸਾਰ ਘਰ ਦੇ ਵਿਹੜੇ ਵਿੱਚ ਸੰਧੂਰ,ਮਿਰਚਾਂ ਤੇ ਹੋਰ ਨਿੱਕ ਸੁੱਕ ਦਾ ਟੂਣਾ ਕੀਤਾ ਪਿਆ ਮਿਲਿਆ। ਸਾਰੇ ਘਰ ਦੇ ਇਸ ਗੱਲੋਂ ਹੈਰਾਨ ਸਨ ਕਿ ਕੋਈ ਅੰਦਰ ਆ ਕੇ ਟੂਣਾ ਕਿਵੇਂ ਕਰ ਗਿਐ। ਪਿੰਡੋਂ ਪੰਡਿਤ ਨੂੰ ਬੁਲਾ ਕੇ ਟੂਣਾ ਚੁਕਵਾਇਆ। ਹੁਣ ਘਰ ਦਾ ਵਿਗੜਿਆ ਮਸਲਾ ਪਰਿਵਾਰ ਲਈ ਹੋਰ ਸਹਾਰਨਾ ਔਖਾ ਹੋ ਗਿਆ ਸੀ। ਉਹਨਾਂ ਨੂੰ ਆਪਣੇ ਬਚਾਅ ਦਾ ਕੋਈ ਹੋਰ ਰਸਤਾ ਨਜ਼ਰ ਨਹੀਂ ਸੀ ਆ ਰਿਹਾ। ਹਰ ਪਾਸਿਉਂ ਯਤਨ ਕਰਕੇ ਹਾਰ ਹੁੱਟ ਕੇ ਬੈਠਣ ਤੋਂ ਬਾਅਦ ਕਿਸੇ ਰਿਸ਼ਤੇਦਾਰ ਨੇ ਬਰਗਾੜੀ ਤਰਕਸ਼ੀਲਾਂ ਕੋਲ ਜਾਣ ਦੀ ਦੱਸ ਪਾਈ ਤਾਂ ਪਰਿਵਾਰ ਨੂੰ ਕੁਝ ਆਸ ਦੀ ਕਿਰਨ ਨਜ਼ਰ ਆਈ । ਪਰਿਵਾਰ ਦਾ ਮੁਖੀ ਤੁਰੰਤ ਬਰਗਾੜੀ ਆ ਕੇ ਕ੍ਰਿਸ਼ਨ ਨੂੰ ਮਿਲਿਆ ਤੇ ਆਪਣੇ ਪਿੰਡ ਆਉਣ ਦਾ ਸਮਾਂ ਤੈਅ ਕਰ ਲਿਆ। ਨਿਸ਼ਚਿਤ ਦਿਨ ਤੇ ਮੈਂ ਤੇ ਕ੍ਰਿਸ਼ਨ ਬਰਗਾੜੀ ਉਹਨਾਂ ਦੇ ਪਿੰਡ ਪਹੁੰਚ ਗਏ ।

ਮੁੱਢਲਾ ਜਾਇਜ਼ਾ ਲੈਣ ਉਪਰੰਤ ਅਸੀਂ ਪੜਤਾਲ ਆਰੰਭੀ। ਸਾਰੇ ਮੈਂਬਰਾਂ ਤੋਂ ਉਹਨਾਂ ਦੀ ਜ਼ੁਬਾਨੀ ਗੱਲਬਾਤ ਸੁਣੀ ਉਹ ਸਾਰਾ ਦੋਸ਼ ਘਰ ਵਿੱਚ ਆਏ ਪ੍ਰਕੋਪ ਸਿਰ ਹੀ ਮੜ੍ਹ ਰਹੇ ਸਨ । ਪਰ ਸਾਧ ਸਿਆਣਿਆਂ ਤੋਂ ਕਰਵਾਏ ਇਲਾਜ ਉਪਰੰਤ ਵੀ ਹਾਲਾਤ ਲਗਾਤਾਰ ਵਿਗੜਨ ਦਾ ਉਹਨਾਂ ਕੋਲ ਕੋਈ ਜਵਾਬ ਨਹੀਂ ਸੀ। ਆਖਿਰ ਵਿੱਚ ਨੂੰਹ ਰਾਣੀ ਨਾਲ ਗੱਲਬਾਤ ਚਲਾਈ । ਸ਼ੁਰੂ ਵਿੱਚ ਉਸਨੇ ਗੱਲ ਦਾ ਕੋਈ ਪੱਲਾ ਨਾ ਫੜਾਇਆ ਪਰ ਵਾਰ ਵਾਰ ਉਸਨੂੰ ਸਮਝਾਉਣ ਤੇ ਵਿਸ਼ਵਾਸ਼ ਵਿੱਚ ਲੈਣ ਉਪਰੰਤ ਉਸਨੇ ਕ੍ਰਿਸ਼ਨ ਕੋਲ ਆਪਣੇ ਮਨ ਦਾ ਭੇਦ ਇੰਜ ਖੋਲ੍ਹਿਆ ," ਵੀਰ ਜੀ ਹੁਣ ਥੋਡੇ ਤੋਂ ਕੀ ਲੁਕੋ ਐ। ਵਿਆਹ ਤੋਂ ਪਹਿਲਾਂ ਮੈਨੂੰ ਥੋੜੀ ਕਸਰ ਹੁੰਦੀ ਸੀ। ਅਸੀਂ ਹਰਾਜ ਵਾਲੇ ਡੇਰੇ ਤੇ ਜਾਣ ਲੱਗ ਪਏ । ਮੈਨੂੰ ਕੁਝ ਫਾਇਦਾ ਹੋਇਆ ਪਰ ਬਾਬੇ ਨਾਲ ਮੇਰੇ ਸੰਬੰਧ ਬਣ ਗਏ । ਗੱਲ ਇੱਥੋਂ ਤੱਕ ਵੱਧ ਗਈ ਕਿ ਉਸਨੇ ਮੇਰੇ ਨਾਲ ਵਿਆਹ ਕਰਵਾਉਣ ਦਾ ਵਾਅਦਾ ਤੱਕ ਕਰ ਲਿਆ। ਜਦ ਇਸ ਸਬੰਧ ਦੀ ਥੋੜ੍ਹੀ ਭਿਣਕ ਮੇਰੇ ਮਾਂ ਬਾਪ ਨੂੰ ਪਈ ਤਾਂ ਉਹਨਾਂ ਨੇ ਮੇਰਾ ਵਿਆਹ ਕਰ ਦਿੱਤਾ । ਇੱਥੇ ਸਹੁਰੇ ਘਰ ਆ ਕੇ ਮੈਂ ਘਰ ਵਿੱਚ ਰਚਣ ਮਿਚਣ ਲੱਗੀ ਤਾਂ ਮੈਨੂੰ ਡੇਰੇ ਤੋਂ ਸੁਨੇਹੇ ਆਉਣ ਲੱਗੇ ਤੇ ਨਾਲ ਧਮਕੀਆਂ ਵੀ ਕਿ ਜੇ ਕਰ ਮੈਂ ਨਾ ਆਈ ਤਾਂ ਨਤੀਜੇ ਭੁਗਤਣੇ ਪੈਣਗੇ। ਮੈਂ ਡਰ ਗਈ। ਇਸੇ ਲਈ ਮੈਨੂੰ ਡੇਰੇ ਤੇ ਜਾਣ ਖਾਤਰ ਸਾਰਾ ਕੁਝ ਕਰਨਾ ਪਿਆ। ਟੂਣੇ ਟਾਮਣ ਤੇ ਦੰਦਲਾਂ ਦੌਰਿਆਂ ਦਾ ਬਹਾਨਾ ਮੈਂ ਉੱਥੇ ਜਾਣ ਲਈ ਹੀ ਕਰਦੀ ਸਾਂ। ਸਮਝ ਲਉ ਵੀਰ ਜੀ, ਮੇਰਾ ਦਿਮਾਗ ਫਿਰ ਗਿਆ ਸੀ। ਕਈ ਵਾਰ ਸੋਚਦੀ ਸਾਂ ਕਿ ਇਸ ਪਰਿਵਾਰ ਦਾ ਕੀ ਕਸੂਰ ਹੈ ਜਿਹੜਾ ਇਹ ਚੱਕਰ ਵਿੱਚ ਪਏ ਹੋਏ ਹਨ। ਪਰ ਫਿਰ ਇਹ ਸੋਚ ਕੇ ਕਿ ਹੁਣ ਪਿੱਛੇ ਕਿਵੇਂ ਮੁੜਾਂ, ਮੈਂ ਆਪਣੀ ਮਨਮਾਨੀ ਕਰਦੀ ਰਹੀ। ਹੁਣ ਤਾਂ ਮੈਂ ਥੋਡੇ ਰੱਖਣ ਦੀ ਹਾਂ। ਜੇਕਰ ਤੁਸੀਂ ਮੇਰੀ ਮੱਦਦ ਕਰੋ ਤਾਂ ਮੈਂ ਵਾਅਦਾ ਕਰਦੀ ਹਾਂ ਕਿ ਆਪਣੇ ਆਪ ਨੂੰ ਸੁਧਾਰ ਕੇ ਪਰਿਵਾਰ ਦੀਆਂ ਖੁਸ਼ੀਆਂ ਵੀ ਵਾਪਸ ਮੋੜ ਲਿਆਵਾਂਗੀ । ਮੇਰੀ ਗਲਤੀ ਹੈ ਤਾਂ ਵੱਡੀ ਪਰ ਤੁਸੀਂ ਮੈਨੂੰ ਮੁਆਫ ਕਰਕੇ ਪਰਿਵਾਰ ਨੂੰ ਕਿਵੇਂ ਨਾ ਕਿਵੇਂ ਸਮਝਾਉ। ਮੈਂ ਹੁਣ ਚੱਕ ਵਾਲੇ ਸਬੰਧਾਂ ਨੂੰ ਭੁੱਲ ਕੇ ਇਸੇ ਪਰਿਵਾਰ ਵਿੱਚ ਖੁਸ਼ੀ ਨਾਲ ਜੀਣਾ ਚਾਹੁੰਦੀ ਹਾਂ। " ਇਹ ਆਖਦੀ ਉਹ ਫੁੱਟ ਫੁੱਟ ਕੇ ਰੋਣਲੱਗੀ । ਉਸਦੇ ਵਾਰ ਵਾਰ ਕਹਿਣ ਤੇ ਵਿਸ਼ਵਾਸ ਦਿਵਾਉਣ ਉਪਰੰਤ ਉਸਦੀ ਹਾਲਤ ਤੇ ਪਰਿਵਾਰ ਦੀ ਪ੍ਰੇਸ਼ਾਨੀ ਨੂੰ ਧਿਆਨ ਵਿੱਚ ਰੱਖਦੇ ਹੋਏ ਉਸਨੂੰ ਇਸ ਸ਼ਰਤ ਤੇ ਮੁਆਫ ਕੀਤਾ ਗਿਆ ਕਿ ਉਹ ਅੱਗੇ ਤੋਂ ਕਦੇ ਵੀ ਪਹਿਲਾਂ ਵਾਲੀ ਕੋਈ ਘਟਨਾ,ਹਰਕਤ ਨਹੀਂ ਕਰੇਗੀ ਤੇ ਪਰਿਵਾਰ ਦੇ ਮਾਹੌਲ ਨੂੰ ਠੀਕ ਕਰਨ ਵਿੱਚ ਮੁੱਖ ਰੋਲ ਅਦਾ ਕਰੇਗੀ। ਇਸ ਫੈਸਲੇ ਨੂੰ ਉਸਨੇ ਖੁਸ਼ੀ ਨਾਲ ਪ੍ਰਵਾਨ ਕਰ ਲਿਆ। ਜਦ ਬਾਕੀ ਪਰਿਵਾਰ ਨੂੰ ਨੂੰਹ ਰਾਣੀ ਦੇ ਠੀਕ ਹੋਣ ਤੇ ਘਟਨਾਵਾਂ ਬੰਦ ਹੋਣ ਬਾਰੇ ਪਤਾ ਲੱਗਾ ਤਾਂ ਉਹਨਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ । ਉਹ ਇਸ ਗੱਲੋਂ ਵੀ ਬਹੁਤ ਹੈਰਾਨ ਸਨ ਕਿ ਘਰ ਦੇ ਪ੍ਰਕੋਪ ਦਾ ਮਸਲਾ ਇੱਕ ਦਿਨ ਵਿੱਚ ਹੀ ਕਿਵੇਂ ਹੱਲ ਹੋ ਗਿਆ । ਨੂੰਹ ਵੱਲੋਂ ਕੀਤੇ ਵਾਅਦੇ ਤੇ ਅਮਲ ਕਰਨ ਨਾਲ ਪਰਿਵਾਰ ਮੁੜ ਰੰਗੀਂ ਵਸਣ ਲੱਗਾਂ । ਹਰਾਜ ਦੇ ਚੇਲੇ ਨੇ ਬਾਅਦ ਵਿੱਚ ਬਹੁਤ ਸੁਨੇਹੇ ਭੇਜੇ ਪਰ ਉਸਨੇ ਪਰਿਵਾਰ ਦੀ ਖੁਸ਼ੀ ਤੇ ਆਪਣੀ ਜ਼ਿੰਦਗੀ ਲਈ ਉਸਦੀ ਕੋਈ ਪ੍ਰਵਾਹ ਨਾ ਕੀਤੀ । ਡੇਰੇ ਤੋਂ ਵਿਛੜੀ ਕੂੰਜ ਆਖਰ ਆਪਣੇ ਸਹੁਰੇ ਪਰਿਵਾਰ ਵਿੱਚ ਰਚ ਮਿਚ ਗਈ ਤੇ ਆਪਣੀ ਗਲਤੀ ਸੁਧਾਰ ਕੇ ਪਰਿਵਾਰ ਦੀਆਂ ਖੁਸ਼ੀਆਂ ਦਾ ਕਾਰਣ ਬਣੀ ।

# ਮੀਡੀਆ ਤੇ ਅੰਧ ਵਿਸ਼ਵਾਸ਼

ਰਾਮ ਸਵਰਨ

ਮੀਡੀਆ ਦਾ ਅਜੋਕੇ ਸਮੇਂ ਵਿੱਚ ਮਹੱਤਵਪੂਰਨ ਰੋਲ ਹੈ । ਨਿੱਤ ਰੋਜ਼ ਪਲ ਪਲ ਵਾਪਰਦੀਆਂ ਘਟਨਾਵਾਂ ਨੂੰ ਮੀਡੀਆ ਲੋਕਾਂ ਸਾਹਮਣੇ ਲੈ ਕੇ ਆਉਂਦਾ ਹੈ । ਇਹ ਵਿਗਿਆਨ ਦੀ ਅਹਿਮ ਖੋਜ ਹੈ ਜਿਸ ਕਰਕੇ ਦੁਨੀਆਂ ਦੇ ਕਿਸੇ ਵੀ ਹਿੱਸੇ ਵਿੱਚ ਵਾਪਰੀ ਘਟਨਾ ਪਲਾਂ ਵਿੱਚ ਹੀ ਸੰਸਾਰ ਦੇ ਹਰ ਕੋਨੇ ਵਿੱਚ ਪਹੁੰਚ ਜਾਂਦੀ ਹੈ । ਪ੍ਰੰਤੂ ਅਫਸੋਸ ਦੀ ਗੱਲ ਇਹ ਹੈ ਕਿ ਮੀਡੀਆ ਅਜੋਕੇ ਵਿਗਿਆਨਿਕ ਯੁੱਗ ਵਿੱਚ ਅੰਧ ਵਿਸ਼ਵਾਸ਼ਾਂ ਦੇ ਪ੍ਰਚਾਰ ਪ੍ਰਸਾਰ ਵਿੱਚ ਲੱਗਾ ਹੋਇਆ ਹੈ । ਖ਼ਾਸ ਤੌਰ ਤੇ ਇਲੈਕਟ੍ਰਾਨਿਕ ਮੀਡੀਆ ਦਾ ਵੱਡਾ ਹਿੱਸਾ ਧਰਮ ਦੇ ਨਾਂ ਤੇ ਅੰਧ ਵਿਸ਼ਵਾਸ਼ਾਂ ਦਾ ਪ੍ਰਚਾਰ ਕਰ ਰਿਹਾ ਹੈ । ਪਿਛਲੇ ਸਮੇਂ ਵਿੱਚ ਤਾਂ ਕੇਂਦਰ ਸਰਕਾਰ ਦੀ ਸਾਜਿਸ਼ ਨਾਲ ਇਸ ਨੂੰ ਗਿਣੇ ਮਿੱਥੇ ਢੰਗ ਨਾਲ ਲਾਗੂ ਕੀਤਾ ਗਿਆ ਸੀ। ਜਦ ਸਿਲੇਬਸ ਵਿੱਚ ਭਗਵੇਂ ਕਰਨ ਨੂੰ ਸ਼ਾਮਲ ਕਰਕੇ ਜੋਤਿਸ਼ ਵਰਗੇ ਗੈਰ ਵਿਗਿਆਨਿਕ ਵਿਸ਼ਿਆਂ ਨੂੰ ਯੂਨੀਵਰਸਿਟੀਆਂ ਵਿੱਚ ਇੱਕ ਵਿਸ਼ੇ ਵਜੋਂ ਪੜ੍ਹਾਉਣ ਦੇ ਲੋਕ ਵਿਰੋਧੀ ਫੈਸਲੇ ਲਏ ਗਏ । ਸਿੱਟੇ ਵਜੋਂ ਵੱਡੀਆਂ ਪ੍ਰਾਈਵੇਟ ਫਰਮਾਂ ਨੇ ਆਪਣੇ ਟੀ.ਵੀ ਚੈਨਲ ਚਲਾ ਕੇ ਅਜਿਹਾ ਪ੍ਰਚਾਰ ਆਰੰਭ ਦਿੱਤਾ ਜਿਹੜਾ ਧਰਮ ਦਾ ਸਹਾਰਾ ਲੈ ਕੇ ਲੋਕਾਂ ਨੂੰ ਕਿਸਮਤ ਕਰਮਾਂ ਦੇ ਜੰਜਾਲ ਵਿੱਚ ਫਸਾਉਂਦਾ ਸੀ । ਫਿਰ ਇਸ ਦਾ ਲਾਹਾ ਅਖੌਤੀ ਧਰਮ ਗੁਰੂਆਂ ਨੇ ਉਠਾਉਣਾ ਸ਼ੁਰੂ ਕਰ ਦਿੱਤਾ । ਉਹਨਾਂ ਚੈਨਲਾਂ ਦਾ ਸਮਾਂ ਖਰੀਦ ਕੇ ਆਪਣੇ ਪ੍ਰਚਾਰ ਲਈ ਵਰਤਣਾ ਆਰੰਭਿਆ । ਇਸੇ ਲਈ ਅੱਜ ਸਵੇਰ ਸ਼ਾਮ ਜਿਹੜਾ ਮਰਜ਼ੀ ਟੀ.ਵੀ ਚੈਨਲ ਚਲਾਉ ਤਾਂ ਉਸ ਉੱਪਰ ਲੋਕਾਈ ਨੂੰ ਅਗਲੇ ਜਨਮਾਂ ਕਰਮਾਂ ਦਾ ਪਾਠ ਪੜ੍ਹਾਉਣ ਵਾਲੇ ਧਰਮ ਗੁਰੂ ਹੀ ਨਜ਼ਰੀ ਪੈਂਦੇ ਹਨ। ਕੇਵਲ ਖਬਰਾਂ ਨਾਲ ਸੰਬੰਧਿਤ ਇਲੈਕਟ੍ਰਾਨਿਕ ਮੀਡੀਆ ਵਿੱਚ ਵੱਧ ਰਹੀ ਮੁਕਾਬਲੇਬਾਜ਼ੀ ਤੇ ਇੱਕ ਨੰਬਰ ਤੇ ਆਉਣ ਦੀ ਦੌੜ ਵਿੱਚ ਸਨਸਨੀਖੇਜ਼ ਤੇ ਰਹੱਸ ਮਈ ਘਟਨਾਵਾਂ ਨੂੰ ਬਣਾ ਸੁਆਰ ਕੇ ਲੋਕਾਂ ਸਾਹਮਣੇ ਪੇਸ਼ ਕੀਤਾ ਜਾ ਰਿਹਾ ਹੈ। ਇਸ ਗੱਲ ਦੀ ਪ੍ਰਵਾਹ ਕੀਤੇ ਬਿਨਾਂ ਕਿ ਅਜਿਹਾ ਪ੍ਰਚਾਰ ਲੋਕਾਂ ਨੂੰ ਮਾਨਸਿਕ ਤੌਰ ਤੇ ਕਿੰਨਾ ਕਮਜ਼ੋਰ ਕਰੇਗਾ । ਇਹ ਅਮਲ ਇੰਡੀਆ ਟੂਡੇ ਗਰੁੱਪ ਵਲੋਂ ਚਲਾਏ ਜਾ ਰਹੇ ਆਜ ਤੱਕ ਚੈਨਲ ਤੇ ਵੇਖਣ ਨੂੰ ਮਿਲਿਆ। ਜਦ ਉੱਤਰ ਪ੍ਰਦੇਸ਼ ਦੇ ਇੱਕ ਵਾਸੀ ਗੁਰਰਾਜ ਸਿੰਘ ਨੂੰ ਚੈਨਲ ਤੇ ਇਸ ਢੰਗ ਨਾਲ ਪੇਸ਼ ਕੀਤਾ ਗਿਆ ਕਿ ਉਸ ਦਾ ਦੁਬਾਰਾ ਜਨਮ ਹੋਇਆ ਹੈ । ਪਿਛਲੇ ਕਈ ਮਹੀਨਿਆਂ ਤੋਂ ਬਿਮਾਰ ਇਹ ਵਿਅਕਤੀ ਮਰਨ ਤੋਂ ਕੁਝ ਸਮੇਂ ਬਾਅਦ ਮੁੜ ਜ਼ਿੰਦਾ ਹੋ ਗਿਆ ਸੀ । ਟੀ.ਵੀ ਚੈਨਲ ਤੇ ਦਿੱਤੀ ਇੱਕ ਇੰਟਰਵਿਊ ਵਿੱਚ ਉਸ ਵਿਅਕਤੀ ਨੇ ਦੱਸਿਆ ਕਿ ਜਦ ਉਸ ਨੂੰ ਧਰਮਰਾਜ ਦੇ ਦਰਬਾਰ ਵਿੱਚ ਲਿਜਾਇਆ ਗਿਆ ਤਾਂ ਧਰਮਰਾਜ ਨੇ ਆਖਿਆ ਕਿ ਤੁਸੀਂ ਗਲਤ ਵਿਅਕਤੀ ਨੂੰ ਮੇਰੇ ਪਾਸ ਲਿਆਏ ਹੋ। ਇਸ ਉਪਰੰਤ ਉਸ ਨੂੰ ਵਾਪਿਸ ਭੇਜ ਦਿੱਤਾ ਗਿਆ ਤੇ ਉਸੇ ਪਿੰਡ ਦਾ ਇੱਕ ਬਜ਼ੁਰਗ ਜਿਹੜਾ ਗੁਰਰਾਜ ਦਾ ਚਾਚਾ ਸੀ ਉਸਦੀ ਮੌਤ ਹੋ ਗਈ। ਇਹ ਸਮੁੱਚੀ ਪ੍ਰਕਿਰਿਆ ਨੂੰ ਸਾਰਾ ਦਿਨ ਇੱਕ ਸਨਸਨੀਖੇਜ਼ ਖ਼ਬਰ ਬਣਾ ਕੇ ਟੀ.ਵੀ ਚੈਨਲ ਤੇ ਪੇਸ਼ ਕੀਤਾ ਗਿਆ । ਇਸ ਘਟਨਾ ਬਾਰੇ ਮਨੋਵਿਗਿਆਨਿਕ ਡਾਕਟਰਾਂ ਨਾਲ ਗੱਲਬਾਤ ਵੀ ਕੀਤੀ ਗਈ ਜਿੰਨ੍ਹਾਂ ਇਸ ਸਮੁੱਚੀ ਪ੍ਰਕਿਰਿਆ ਨੂੰ ਰੱਦ ਕੀਤਾ । ਜਦਕਿ ਇਸੇ ਸਮੇਂ ਧਰਮ ਦੇ ਪ੍ਰਚਾਰਕਾਂ ਨੇ ਇਸ ਘਟਨਾ ਨੂੰ ਸੌ ਫੀਸਦੀ ਸੱਚ ਆਖਦਿਆਂ ਧਰਮ ਗ੍ਰੰਥਾਂ ਦੇ ਹਵਾਲੇ ਦਿੱਤੇ । ਇਸ ਸੰਬੰਧੀ ਸੂਝਵਾਨ ਦਰਸ਼ਕਾਂ ਨੇ ਵੀ ਆਪਣੀ ਪ੍ਰਤੀਕਿਰਿਆ ਨਾਲੋਂ ਨਾਲ ਦਿੱਤੀ । ਇੱਕ ਦਰਸ਼ਕ ਵਲੋਂ ਚੈਨਲ ਨੂੰ ਭੇਜੀ ਗਈ ਟਿੱਪਣੀ ਵਿੱਚ ਕਿਹਾ ਗਿਆ ਸੀ ਕਿ ਜੇਕਰ ਗੁਰਰਾਜ ਸਿੰਘ ਦਾ ਧਰਮ ਰਾਜ ਕੋਲ ਜਾਣਾ ਸੱਚ ਮੰਨ ਵੀ ਲਿਆ ਜਾਵੇ ਤਾਂ ਉਸਨੇ ਧਰਮ ਰਾਜ ਦੀ ਗੱਲਬਾਤ ਨੂੰ ਕਿਵੇਂ ਸੁਣਿਆ ਕਿਉਂਕਿ ਉਸਦੀ ਭਾਸ਼ਾ ਬਾਰੇ ਤਾਂ ਕਿਸੇ ਨੂੰ ਗਿਆਨ ਹੀ ਨਹੀਂ ਹੈ ਤੇ ਜਾਂ ਫਿਰ ਇਹ ਮੰਨ ਲਿਆ ਜਾਵੇ ਕਿ ਧਰਮ ਰਾਜ ਹਿੰਦੀ ਬੋਲਦਾ ਹੈ ? ਇਸ ਘਟਨਾ ਤੇ ਚੈਨਲ ਵੱਲੋਂ ਪੁੱਛੇ ਗਏ ਇਸ ਸਵਾਲ ਕਿ ਮੌਤ ਤੋਂ ਬਾਅਦ ਕੋਈ ਜ਼ਿੰਦਗੀ ਹੈ,ਦੇ ਜਵਾਬ ਵਿੱਚ 68 ਪ੍ਰਤੀਸ਼ਤ ਲੋਕਾਂ ਨੇ ਹਾਂ ਵਿੱਚ ਜਵਾਬ ਦਿੱਤਾ ਜਦਕਿ 32 ਪ੍ਰਤੀਸ਼ਤ ਲੋਕਾਂ ਦਾ ਮੰਨਣਾ ਸੀ ਕਿ ਮੌਤ ਤੋਂ ਬਾਅਦ ਕੋਈ ਜ਼ਿੰਦਗੀ ਨਹੀਂ ਹੁੰਦੀ । ਅੰਧ ਵਿਸ਼ਵਾਸ਼ਾਂ ਦੇ ਦਿਨ ਰਾਤ ਕੀਤੇ ਜਾਣ ਵਾਲੇ ਕੂੜ ਪ੍ਰਚਾਰ ਉਪਰੰਤ ਵੀ 32 ਪ੍ਰਤੀਸ਼ਤ ਲੋਕਾਂ ਦਾ ਵਿਗਿਆਨਿਕ ਸੋਚ ਨਾਲ ਖੜ੍ਹਨਾ ਆਪਣੇ ਆਪ ਵਿੱਚ ਇੱਕ ਤਸੱਲੀ ਵਾਲੀ ਗੱਲ ਹੈ । ਇਸੇ ਚੈਨਲ ਤੇ ਅਗਲੇ ਦਿਨ ਹੀ ਇੱਕ ਅਜਿਹੇ ਵਿਅਕਤੀ ਨੂੰ ਪੇਸ਼ ਕੀਤਾ ਗਿਆ ਜਿਸਦਾ ਇਹ ਕਹਿਣਾ ਸੀ ਕਿ ਉਹ ਫਲਾਣੇ ਦਿਨ ਨਿਸ਼ਚਿਤ ਸਮੇਂ ਤੇ ਇਸ ਦੁਨੀਆਂ ਤੋਂ ਚਲਾ ਜਾਵੇਗਾ । ਪ੍ਰੰਤੂ ਉਹ ਦਿਨ ਆਉਣ ਤੇ ਅਜਿਹਾ ਕੁਝ ਨਹੀਂ ਹੋਇਆ । ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਅਜੋਕੇ ਸਮੇਂ ਵਿੱਚ ਵੀ ਟੀ.ਵੀ ਚੈਨਲਾਂ ਵਲੋਂ ਮਹਿਜ਼ ਚਰਚਾ ਵਿੱਚ ਆਉਣ ਲਈ ਤੇ ਆਪਣੇ ਦਰਸ਼ਕਾਂ ਦੀ ਗਿਣਤੀ ਵਧਾਉਣ ਲਈ ਅਜਿਹਾ ਕਿਉਂ ਕੀਤਾ ਜਾ ਰਿਹਾ ਹੈ ? ਜਦਕਿ ਵਿਗਿਆਨ ਨੇ ਇਹ ਸਾਬਿਤ ਕਰ ਦਿੱਤਾ ਹੈ ਕਿ ਮੌਤ ਤੋਂ ਬਾਅਦ ਕੋਈ ਜੀਵਨ ਨਹੀਂ ਹੈ । ਆਪਣੇ ਆਪ ਨੂੰ ਧਰਮ ਰਾਜ ਦੇ ਦਰਬਾਰ ਵਿੱਚ ਜਾਣ ਉਪਰੰਤ ਵਾਪਿਸ ਮੁੜਨ ਦਾ ਦਾਅਵਾ ਕਰਨ ਵਾਲੇ ਮਾਨਸਿਕ ਰੋਗੀ ਹੁੰਦੇ ਹਨ ਤੇ ਅਜਿਹਾ ਉਹਨਾਂ ਦੇ ਮਨਾਂ ਵਿੱਚ ਜਨਮ ਤੋਂ ਹੀ ਭਰੇ ਪਿਛਾਂਹ ਖਿੱਚੂ ਸੰਸਕਾਰਾਂ ਕਰਕੇ ਹੁੰਦਾ ਹੈ । ਮੀਡੀਆ ਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਸੱਚ ਨੂੰ ਸਾਹਮਣੇ ਲੈ ਕੇ ਆਵੇ ਤੇ ਅਜਿਹਾ ਪ੍ਰਚਾਰ ਨਾ ਕਰੇ ਜਿਸ ਨਾਲ ਲੋਕਾਂ ਦੇ ਮਨਾਂ ਉੱਪਰ ਬੁਰਾ ਪ੍ਰਭਾਵ ਪਵੇ । ਪੰਜਾਬ ਦੀ ਤਰਕਸ਼ੀਲ ਲਹਿਰ ਨੇ ਅਜਿਹੀਆਂ ਅਨੇਕਾਂ ਰਹੱਸਮਈ ਘਟਨਾਵਾਂ ਦਾ ਸੱਚ ਆਪਣੇ ਯਤਨਾਂ ਨਾਲ ਖੋਜ ਪੜਤਾਲ ਕਰਕੇ ਲੋਕਾਂ ਸਾਹਮਣੇ ਪੇਸ਼ ਕੀਤਾ ਹੈ ।

**ਅਫਸਰਸ਼ਾਹੀ ਦਾ ਰੋਲ:** ਇਸ ਰਾਜ ਪ੍ਰਬੰਧ ਵਿੱਚ ਜਿੱਥੇ ਦੇਸ਼ ਦੇ ਵੱਡੇ ਰਾਜਸੀ ਨੇਤਾ ਲੋਕਾਂ ਦੀਆਂ ਭੀੜਾਂ ਨੂੰ ਆਪਣੇ ਵੋਟ ਬੈਂਕ ਵਿੱਚ ਤਬਦੀਲ ਕਰਨ ਲਈ ਅਖੌਤੀ ਧਰਮ ਗੁਰੂਆਂ ਦੇ ਡੇਰਿਆਂ ਤੇ ਜਾ ਕੇ ਨੱਕ ਰਗੜਨ ਤੇ ਅੰਧ ਵਿਸ਼ਵਾਸ਼ਾਂ ਦਾ ਪ੍ਰਚਾਰ ਕਰਨ ਦਾ ਕੋਈ ਮੌਕਾ ਹੱਥੋਂ ਨਹੀਂ ਜਾਣ ਦਿੰਦੇ ਉੱਥੇ ਰਾਜ ਦੀ ਅਫਸਰਸ਼ਾਹੀ ਵੀ ਕਿਸੇ ਗੱਲੋਂ ਘੱਟ ਨਹੀਂ ਹੈ । ਇਲਾਹਾਬਾਦ ਦਾ ਆਈ. ਪੀ. ਐਸ ਅਧਿਕਾਰੀ ਡੀ. ਕੇ. ਪੰਡਾ ਅੱਜ ਕੱਲ੍ਹ ਅਖ਼ਬਾਰਾਂ ਵਿੱਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ.ਜਿਸਦਾ ਕਹਿਣਾ ਹੈ ਕਿ ਉਹ ਕ੍ਰਿਸ਼ਨ ਦੀ 'ਰਾਧਾ' ਹੈ। ਉਹ ਔਰਤਾਂ ਵਾਲੇ ਕੱਪੜੇ ਪਾ ਕੇ ਤੇ ਹਾਰ ਸ਼ਿੰਗਾਰ ਕਰਕੇ ਰਾਧਾ ਦੇ ਰੂਪ ਵਿੱਚ ਵਿਚਰਦਾ ਹੈ ਜਦਕਿ ਉਸਦੀ ਪਤਨੀ ਦਾ ਕਹਿਣਾ ਹੈ ਕਿ ਉਹ ਫਰਾਡ ਕਰ ਰਿਹਾ ਹੈ ਉਹ ਅਜਿਹਾ ਕਿਸੇ ਵਿਦੇਸ਼ੀ ਲੜਕੀ ਨਾਲ ਵਿਆਹ ਕਰਵਾਉਣ ਦੇ ਚੱਕਰ ਵਿੱਚ ਕਰਦਾ ਹੈ । ◎



# ਐਡਵੋਕੇਟ ਜਨਰਲ ਕੇ.ਐੱਨ ਬਾਲਗੋਪਾਲ ਦੀ ਜ਼ੁਬਾਨੀ

ਹਰਿੰਦਰ ਲਾਲੀ ਐਡਵੋਕੇਟ

ਧਰਮ ਸਾਡੇ ਦੇਸ਼ ਵਿੱਚ ਇੱਕ ਵਪਾਰ ਦਾ ਰੂਪ ਧਾਰਨ ਕਰ ਗਿਆ ਹੈ । ਧਰਮ ਦੇ ਨਾਂ ਤੇ ਕਰੋੜਾਂ ਰੁਪਏ ਦਾ ਲੈਣ ਦੇਣ ਚਲਦਾ ਹੈ। ਪ੍ਰੰਤੂ ਉਸਤੇ ਕੋਈ ਇਨਕਮ ਟੈਕਸ,ਪੈਰੀਫੇਰੀ ਟੈਕਸ ਨਹੀਂ ਲੱਗਦਾ। ਨਾ ਹੀ ਇਸ ਧਨ ਤੇ ਕੋਈ ਆਡਿਟ ਵਗੈਰਾ ਲੱਗਦਾ ਹੈ ਜਦਕਿ ਆਮ ਆਦਮੀ ਪਾਸ ਜਾਣਕਾਰ ਸੋਮਿਆਂ ਤੋਂ ਜ਼ਿਆਦਾ ਜਾਇਦਾਦ ਦਾਪਤਾ ਚੱਲਣ ਤੇ ਤੁਰੰਤ ਕਾਨੂੰਨੀ ਕਾਰਵਾਈ ਸ਼ੁਰੂ ਹੋ ਜਾਂਦੀ ਹੈ । ਧਰਮ ਦੇ ਨਾਂ ਤੇ ਇਕੱਤਰ ਕੀਤਾ ਜਾਂਦਾ ਧਨ ਅਕਸਰ ਹੀ ਅਯੋਗ ਤਰੀਕੇ ਨਾਲ ਅਯੋਗ ਕੰਮਾਂ ਲਈ ਵਰਤਿਆ ਜਾਂਦਾ ਹੈ। ਕਾਂਚੀਪੁਰਮ ਮੱਠ ਦੇ ਸ਼ੰਕਰਾਚਾਰੀਆ ਵੱਲੋਂ ਪੂਜਾ ਵਾਲੇ ਇਕੱਤਰ ਧਨ ਚੋਂ ਦੋ ਕਰੋੜ ਦੀ ਫਿਰੌਤੀ ਦੇ ਕੇ ਆਪਣੇ ਹੀ ਇੱਕ ਪੁਜਾਰੀ ਨੂੰ ਕਤਲ ਕਰਵਾਉਣ ਦਾ ਮਾਮਲਾ ਜੱਗ ਜ਼ਾਹਰ ਹੋ ਚੁੱਕਿਆ ਹੈ। ਅਨੇਕਾਂ ਥਾਵਾਂ ਤੇ ਅਜਿਹੇ ਧਨ ਨੂੰ ਸਮਾਜ,ਦੇਸ਼ ਭਾਈਚਾਰੇ ਤੇ ਮਾਨਵਵਿਰੋਧੀ ਕੰਮਾਂ ਲਈ ਵਰਤਣ ਦੇ ਬਹੁਤ ਮੌਕੇ ਮੌਜੂਦ ਰਹਿੰਦੇ ਹਨ । ਇਹ ਧਨ ਅਖੌਤੀ ਧਰਮ ਗੁਰੂਆਂ ਦੀ ਐਸ਼ੋ ਇਸ਼ਰਤ ਦੇ ਕੰਮ ਵੀ ਆਉਂਦਾ ਹੈ। ਅਫਸੋਸ ਦੀ ਗੱਲ ਤਾਂ ਇਹ ਹੈ ਕਿ ਲੋਕਾਂ ਤੋਂ ਇਕੱਤਰ ਹੋਇਆ ਅਜਿਹਾ ਧਨ ਲੋਕ ਹਿੱਤ ਲਈ ਨਹੀਂ ਵਰਤਿਆ ਜਾਂਦਾ । ਦੁਨੀਆਂ ਦੇ ਵਿਕਸਤ ਤੇ ਨਾਮਵਰ ਦੇਸ਼ਾਂ ਵਿੱਚ ਅਜਿਹਾ ਹਰਗਿਜ਼ ਨਹੀਂ ਹੁੰਦਾ। ਡੈਨਮਾਰਕ,ਸਵੀਡਨ ਤੇ ਫਿਨਲੈਂਡ ਆਦਿ ਦੇਸ਼ਾਂ ਵਿੱਚ ਧਾਰਮਿਕ ਸਥਾਨ ਉਸਾਰਨ ਸੰਬੰਧੀ ਵੀ ਸੀਮਾ ਨਿਸ਼ਚਿਤ ਕੀਤੀ ਗਈ ਹੈ । ਉੱਥੇ ਨਿਸਚਿਤ ਗਿਣਤੀ ਤੋਂ ਵੱਧ ਕਿਸੇ ਵੀ ਕਿਸਮ ਦਾ ਧਾਰਮਿਕ ਸਥਾਨ ਨਹੀਂ ਉਸਾਰਿਆ ਜਾ ਸਕਦਾ। ਪ੍ਰੰਤੂ ਸਾਡੇ ਦੇਸ਼ੇ ਵਿੱਚ ਸਥਿਤੀ ਬਿਲਕੁਲ ਉਲਟ ਹੈ ਇੱਥੇ ਕੋਈ ਵਿਅਕਤੀ ਜਿੱਥੇ ਜੀਅ ਕਰੇ ਆਪਣੀ ਮਨਮਰਜ਼ੀ ਦਾ ਧਾਰਮਿਕ ਸਥਾਨ ਉਸਾਰ ਸਕਦਾ ਹੈ। ਉਸਨੂੰ ਇਸ ਕੰਮ ਤੋਂ ਰੋਕਣ ਵਾਲੇ ਪ੍ਰਸ਼ਾਸ਼ਨਿਕ ਤੇ ਰਾਜਨੀਤਿਕ ਲੋਕ ਉਲਟਾ ਚੰਦੇ ਦੇਣ ਤੇ ਉਦਘਾਟਨ ਕਰਨ ਲਈ ਤਿਆਰ ਬਰ ਤਿਆਰ ਰਹਿੰਦੇ ਹਨ । ਮੈਂ ਭਾਰਤ ਦੀ ਸੁਪਰੀਮ ਕੋਰਟ ਵਿੱਚ 25 ਸਾਲਾਂ ਦੇ ਤਜਰਬੇ ਤੋਂ ਇਹ ਗੱਲ ਸਿੱਖੀ ਹੈ ਕਿ ਇਸ ਦੇਸ਼ ਵਿੱਚ ਸੰਵਿਧਾਨ ਦੁਆਰਾ ਨਿਸ਼ਚਿਤ ਵਿਗਿਆਨਕ ਵਿਚਾਰਧਾਰਾ ਦੇ ਪ੍ਰਚਾਰ ਪਸਾਰ ਦੀ ਬਜਾਏ ਰਾਜ ਕਰਨ ਵਾਲੀ ਧਿਰ ਆਪਣੇ ਸਵਾਰਥਾਂ ਲਈ ਅੰਧ ਵਿਸ਼ਵਾਸ਼ ਫੈਲਾਉਣ ਵਾਲਿਆਂ ਨਾਲ ਹੀ ਖੜਦੀ ਹੈ। ਇਹੋ ਕਾਰਨ ਹੈ ਕਿ ਅੱਜ ਤੱਕ ਅਖੌਤੀ ਧਰਮ ਗੁਰੂਆਂ,ਜੋਤਿਸ਼ੀਆਂ ਤੇ ਤਾਂਤਰਿਕਾਂ ਖਿਲਾਫ ਕਾਨੂੰਨੀ ਲੜਾਈ ਵਿੱਚ ਕੋਈ ਬਹੁਤੀ ਸਫਲਤਾ ਨਹੀਂ ਮਿਲੀ ਕਿਉਂਕਿ ਫੈਸਲਾ ਕਰਨ ਵਾਲੇ ਜੱਜ ਆਪਣੇ ਅਨੁਭਵ ਤੋਂ ਡਰਦੇ ਹੋਏ ਦੋਸ਼ੀਆਂ ਨੂੰ ਵੀ ਬਰੀ ਕਰ ਦਿੰਦੇ ਹਨ । ਇਸ ਸੰਬੰਧੀ ਮੇਰਾ ਨਿੱਜੀ ਤਜਰਬਾ ਹੈ। ਭਾਰਤ ਦਾ ਕਥਿਤ ਕਰਾਮਾਤਾਂ ਕਰਨ ਵਾਲਾ ਦੰਭੀ ਧਰਮ ਗੁਰੂ ਸੱਤਿਆ ਸਾਂਈ ਬਾਬਾ ਅਕਸਰ ਹੀ ਹਵਾ ਵਿੱਚੋਂ ਸੋਨੇ ਦੀਆਂ ਚੈਨੀਆਂ ਫੜਣ ਦਾ ਟ੍ਰਿਕ ਕਰਦਾ ਰਹਿੰਦਾ ਹੈ । ਜਿਸਨੂੰ ਉਸਦੇ ਲਾਈਲਗ ਸ਼ਰਧਾਲੂ ਉਸਦੀ ਕਰਾਮਾਤੀ ਸ਼ਕਤੀ ਦਾ ਨਾਂ ਦਿੰਦੇ ਹਨ। ਭਾਰਤ ਦੇ ਸੰਵਿਧਾਨ ਵਿੱਚ ਦਰਜ ਗੋਲਡ ਕੰਟਰੋਲ ਐਕਟ 1968 ਅਨੁਸਾਰ ਕੋਈ ਵੀ ਵਿਅਕਤੀ ਸਰਕਾਰ ਦੀ ਮਨਜ਼ੂਰੀ ਤੋਂ ਬਿਨਾਂ ਨਿੱਜੀ ਰੂਪ ਵਿੱਚ ਕਿਸੇ ਵੀ ਤਰੀਕੇ ਨਾਲ ਸੋਨਾ ਨਹੀਂ ਪੈਦਾ ਕਰ ਸਕਦਾ । ਅਜਿਹਾ ਕਰਨ ਵਾਲੇ ਖਿਲਾਫ 3 ਤੋਂ 5 ਸਾਲ ਦੀ ਸਖਤ ਸਜ਼ਾ ਮੁਕੱਰਰ ਕੀਤੀ ਗਈ ਹੈ। ਸਾਡੇ ਦੇਸ਼ ਦੇ ਨਾਮਵਰ ਤਰਕਸ਼ੀਲ ਆਗੂ ਸ਼੍ਰੀ ਬੀ. ਪ੍ਰੇਮਾਨੰਦ ਨੇ ਇਸ ਸਬੰਧ ਵਿੱਚ ਸਾਂਈ ਬਾਬੇ ਤੇ ਫੌਜਦਾਰੀ ਮੁਕੱਦਮਾ ਦਰਜ ਕਰ ਦਿੱਤਾ। ਉਸ ਕੇਸ ਵਿੱਚ ਇੱਕ ਵਕੀਲ ਦੇ ਤੌਰ ਤੇ ਮੈਂ ਕੇਸ ਦੀ ਪੈਰਵਾਈ ਕੀਤੀ ਸੀ। ਆਂਧਰਾ ਪ੍ਰਦੇਸ਼ ਦੀ ਇਲਾਹਾਬਾਦ ਹਾਈਕੋਰਟ ਵਿੱਚ ਕਾਫੀ ਸਮਾਂ ਇਹ ਕੇਸ ਚਲਦਾ ਰਿਹਾ। ਉਸ ਕੇਸ ਦਾ ਫੈਸਲਾ ਕਰਨ ਵਾਲਾ ਜੱਜ ਸਾਂਈ ਬਾਬੇ ਦਾ ਭਗਤ ਬਣ ਗਿਆ ਤੇ ਉਸਨੇ ਕੇਸ ਦਾ ਫੈਸਲਾ ਸੁਣਾਉਂਦੇ ਹੋਏ ਸਾਂਈ ਬਾਬੇ ਨੂੰ ਸਾਫ ਬਰੀ ਕਰ ਦਿੱਤਾ ਤੇ ਨਾਲ ਹੀ ਇਹ ਟਿੱਪਣੀ ਵੀ ਕੀਤੀ ਕਿ ਚਮਤਕਾਰੀ ਢੰਗ ਨਾਲ ਸੋਨੇ ਦੀਆਂ ਚੈਨੀਆਂ ਪੈਦਾ ਕਰਕੇ ਸ਼ਰਧਾਲੂਆਂ ਵਿੱਚ ਮੁਫਤ ਵੰਡਣਾ ਕੋਈ ਅਪਰਾਧ ਨਹੀਂ ਹੈ । ਹੋਰ ਵੀ ਅਫਸੋਸਨਾਕ ਗੱਲ ਇਹ ਵਾਪਰੀ ਕਿ ਉਹ ਜੱਜ ਆਪਣੀ ਸੇਵਾ ਮੁਕਤੀ ਤੋਂ ਬਾਅਦ ਸਾਂਈ ਬਾਬੇ ਦੇ ਇੱਕ ਵੱਡੀ ਆਮਦਨ ਵਾਲੇ ਆਸ਼ਰਮ ਦਾ ਟਰੱਸਟੀ ਬਣ ਗਿਆ। ਜਦ ਅਸੀਂ ਜੱਜ ਦੇ ਫੈਸਲੇ ਖਿਲਾਫ ਸੁਪਰੀਮ ਕੋਰਟ ਵਿੱਚ ਜਾਣ ਦੀ ਤਿਆਰੀ ਕਰ ਰਹੇ ਸਾਂ ਤਾਂ ਸਾਂਈ ਬਾਬੇ ਨੇ ਆਪਣੇ ਸਿਆਸੀ ਪ੍ਰਭੂਆਂ ਦੇ ਜ਼ੋਰ ਤੇ ਸੰਸਦ ਪਾਸੋਂ ਗੋਲਡ ਕੰਟਰੋਲ ਐਕਟ ਹੀ ਰੱਦ ਕਰਵਾ ਦਿੱਤਾ ਤੇ ਸਾਡੀ ਅਗਲੀ ਕਾਰਵਾਈ ਕਰਨ ਦੀ ਕਾਰਵਾਈ ਮੁੱਢੋਂ ਸੁੱਢੋਂ ਹੀ ਖਤਮ ਹੋ ਗਈ। ਦੂਸਰੇ ਸ਼ਬਦਾਂ ਵਿੱਚ ਭਾਰਤੀ ਸੰਸਦ ਨੇ ਸਾਂਈ ਬਾਬੇ ਨੂੰ ਆਪਣਾ ਪਾਖੰਡ ਤੇ ਮੱਕਾਰੀ ਚਲਾਈ ਰੱਖਣ ਲਈ ਹਰੀ ਝੰਡੀ ਦੇ ਦਿੱਤੀ। ਇਸ ਸਮੱਸਿਆ ਦਾ ਇੱਕੋ ਇੱਕ ਹੱਲ ਆਮ ਲੋਕਾਂ ਨੂੰ ਵਿਗਿਆਨਕ ਚੇਤਨਾ ਨਾਲ ਲੈੱਸ ਕਰਨਾ ਹੈ। ਇਸ ਆਸ਼ੇ ਦੇ ਪ੍ਰਚਾਰ ਲਈ ਮੈਂ ਵੀ ਆਪਣੇ ਯਤਨਾਂ ਤੇ ਲਿਖਤਾਂ ਨਾਲ ਕੋਸ਼ਿਸ਼ਾਂ ਵਿੱਚ ਲੱਗਾ ਰਹਿੰਦਾ ਹਾਂ। ਤੁਸੀਂ ਭਾਵੇਂ ਮੇਰੇ ਇਸ ਵਿਚਾਰ ਨਾਲ ਸਹਿਮਤ ਨਾ ਹੋਵੋ ਪਰ ਮੇਰਾ ਜਾਤੀ ਖਿਆਲ ਇਹ ਵੀ ਹੈ ਕਿ ਤਰਕਸਸ਼ੀਲ ਤੇ ਵਿਗਿਆਨਕ ਸੋਚ ਨੂੰ ਪ੍ਰਣਾਏ ਲੋਕਾਂ ਨੂੰ ਆਪਣੇ ਅਜਿਹੇ ਪ੍ਰਤੀਨਿਧ ਚੁਣ ਕੇ ਸੰਸਦ ਤੇ ਵਿਧਾਨ ਸਭਾਵਾਂ ਵਿੱਚ ਭੇਜਣੇ ਚਾਹੀਦੇ ਹਨ ਜਿਹੜੇ ਇਸ ਵਿਚਾਰ ਧਾਰਾ ਨੂੰ ਪ੍ਰਫੁੱਲਤ ਕਰਨ ਲਈ ਉੱਥੇ ਜਾ ਕੇ ਆਪਣਾ ਰੋਲ ਨਿਭਾਉਣ। ਅੰਧਵਿਸ਼ਵਾਸ਼ਾਂ ਨੂੰ ਫੈਲਾਉਣ ਵਿੱਚ ਸਾਧ ਸਿਆਣਿਆਂ ਦੇ ਨਾਲ ਨਾਲ ਅਖੌਤੀ ਧਰਮ ਗੁਰੂਆਂ ਤੇ ਰਾਜਨੇਤਾਵਾਂ ਦਾ ਅਹਿਮ ਰੋਲ ਹੈ। ਅਜਿਹੇ ਲੋਕਾਂ ਦੀ ਮਿਲੀ ਭੁਗਤ ਸਦਕਾ ਹੀ ਸਾਡੇ ਵਰਗੇ ਲੋਕਾਂ ਵੱਲੋਂ ਵਿਗਿਆਨਕ ਚੇਤਨਾ ਲਈ ਜੁਟਾਏ ਜਾਂਦੇ ਯਤਨ ਨਿਗੂਣੇ ਸਾਬਤ ਹੁੰਦੇ ਹਨ । ਸਮਾਜ ਦੇ ਵਿਕਾਸ ਨਾਲ ਹੀ ਤਰਕਸ਼ੀਲ ਤੇ ਅਗਾਂਹ ਵਧੂ ਵਿਚਾਰਾਂ ਦਾ ਪ੍ਰਸਾਰ ਹੋਣਾ ਹੈ। ਇਸ ਵਿਚਾਰਧਾਰਾ ਨਾਲ ਹੀ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਲੱਭਿਆ ਜਾਣਾ ਹੈ । ਇਸ ਲਈ ਵਿਗਿਆਨਕ ਵਿਚਾਰਾਂ ਦੇ ਪਸਾਰ ਲਈ ਦਿਨ ਰਾਤ ਇਕ ਕਰਨਾ ਸਮੇਂ ਦੀ ਲੋੜ ਹੈ । ਸਮੱਸਿਆਵਾਂ ਦਾ ਸ਼ਿਕਾਰ ਹੋ ਕੇ ਧਰਮ ਦੀ ਜੰਜਾਲ ਵਿੱਚ ਫਸੇ ਲੋਕਾਂ ਨੂੰ ਇਹ ਅਹਿਸਾਸ ਕਰਵਾਉਣ ਦੀ ਜਰੂਰਤ ਹੈ ਕਿ ਪੂਜਾ ਪਾਠ ਨਾਲ ਕਿਸੇ ਸਮੱਸਿਆ ਦਾ ਹੱਲ ਨਹੀਂ ਹੋਣਾ । ਬਲਕਿ ਸਮੱਸਿਆਵਾਂ ਦੇ ਹੱਲ ਲਈ ਸਾਨੂੰ ਖੁਦ ਉਪਰਾਲੇ ਕਰਨੇ ਪੈਣਗੇ । ਦੇਸ਼ ਭਰ ਦੀਆਂ ਸਮੁੱਚੀਆਂ ਤਰਕਸ਼ੀਲ ਤੇ ਮਾਨਵਵਾਦੀ ਜੱਥੇਬੰਦੀਆਂ ਨੂੰ ਇਸ ਤੱਥ ਤੇ ਅਮਲ ਕਰਨਾ ਚਾਹੀਦਾ ਹੈ । ◎

# ਨਾ ਮਿਲੀ ਮਣੀ ਅਤੇ ਨਾ ਹੀ ਮਨ

ਰੰਜਨਾ ਪੰਡਿਆਯਰ

ਅੰਧਵਿਸ਼ਵਾਸ਼ ਦੇ ਨਾਂ 'ਤੇ ਸੌ ਸੌ ਰੁਪਏ ਉਡਾਉਣਾ ਤਾਂ ਆਮ ਜਿਹੀ ਗੱਲ ਹੈ, ਪਰ ਕਦੇ ਕਿਸੇ ਨੂੰ ਕਰੋੜਾਂ ਰੁਪੈ ਉਡਾਉਂਦੇ ਦੇਖਿਆ ਜਾਂ ਸੁਣਿਆ ਹੈ? ਹੈਰਾਨ ਨਾ ਹੋਵੋ, ਸਾਡੇ ਦੇਸ਼ ਵਿਚ ਅੰਧਵਿਸ਼ਵਾਸ਼ ਦੇ ਨਾਂ ਉੱਤੇ ਲੱਖਾਂ-ਕਰੋੜਾਂ ਰੁਪਏ ਲਗਾਉਣ ਵਾਲੇ ਲੋਕ ਵੀ ਹਨ। ਆਪਣੇ ਪੈਸੇ ਐਵੇਂ ਹੀ ਗਵਾਉਣ ਦਾ ਪਤਾ ਲੱਗਣ ਤੇ ਉਹ ਹੁਣ ਪਛਤਾ ਰਹੇ ਹਨ।

ਇਸ ਕੰਪਿਊਟਰ ਦੇ ਯੁੱਗ ਵਿਚ ਜਿੱਥੇ ਹਰ ਪਾਸੇ ਤਰੱਕੀ ਹੋ ਰਹੀ ਹੈ, ਉੱਥੇ ਜਾਦੂ ਟੂਣਾ-ਚਮਤਕਾਰ ਜਿਹੀਆਂ ਗੱਲਾਂ ਦਾ ਕੋਈ ਮਤਲਬ ਨਹੀਂ, ਪਰ ਲੋਕ ਅੰਧਵਿਸ਼ਵਾਸ਼ ਤੋਂ ਬਾਹਰ ਆਉਣਾ ਹੀ ਨਹੀਂ ਚਾਹੁੰਦੇ। ਬਿਨਾਂ ਮਿਹਨਤ ਕੀਤੇ ਹੀ ਜੇ ਨੌਕਰੀ ਜਾਂ ਖਜ਼ਾਨਾ ਮਿਲ ਜਾਵੇ ਤਾਂ ਫਿਰ ਕੋਈ ਮਿਹਨਤ ਕਿਉਂ ਕਰੇ? ਰਾਸ਼ੀ ਦੇ ਪੱਥਰਾਂ ਜਾਂ ਕੁੱਝ ਤਰ੍ਹਾਂ ਦੀਆਂ ਮਣੀਆਂ ਨੂੰ ਪਹਿਨਣਾ ਜਾਂ ਆਪਣੇ ਕੋਲ ਰੱਖਣਾ ਇਕ ਅੰਧਵਿਸ਼ਵਾਸ਼ ਹੈ। ਇਨ੍ਹਾਂ ਵਿਚ ਨਾਗ-ਮਣੀ ਦੇ ਬਾਰੇ ਵਿਚ ਬਹੁਤ ਕੁੱਝ ਸੁਣਨ ਨੂੰ ਮਿਲਦਾ ਹੈ। ਇਸ ਨੂੰ ਅੱਜ ਤੱਕ ਕਿਸੇ ਨੇ ਨਹੀਂ ਦੇਖਿਆ।

ਦਿੱਲੀ ਦੇ ਹਰਬੰਸ ਲਾਲ ਨੇ ਇਹੋ ਜਿਹੀ ਨਾਗ-ਮਣੀ ਮਿਲਣ ਦੀ ਗੱਲ ਤੇ ਵਿਸ਼ਵਾਸ਼ ਕੀਤਾ ਅਤੇ ਇਸ ਦੇ ਬਦਲੇ ਬਹੁਤ ਵੱਡੀ ਕੀਮਤ ਵੀ ਦਿੱਤੀ।

ਹਰਬੰਸ ਲਾਲ ਦਿੱਲੀ ਦੇ ਪਰਸ਼ਾਂਤ ਬਿਹਾਰ ਇਲਾਕੇ ਵਿਚ ਪ੍ਰਾਪਰਟੀ ਡੀਲਰ ਦਾ ਕੰਮ ਕਰਦਾ ਹੈ। ਪ੍ਰਾਪਰਟੀ ਦੇ ਖਰੀਦੋ-ਫਰੋਖਤ ਦੇ ਸਿਲਸਿਲੇ ਵਿਚ ਉਸ ਦਾ ਕਈ ਲੋਕਾਂ ਨਾਲ ਮੇਲ ਜੋਲ ਹੁੰਦਾ ਸੀ। ਪਰਮਿੰਦਰ ਸਿੰਘ ਉਰਫ ਹੈਪੀ ਉਨ੍ਹਾਂ ਲੋਕਾਂ ਵਿਚੋਂ ਇਕ ਸੀ।

ਅਪ੍ਰੈਲ, 2005, ਵਿਚ ਪਰਮਿੰਦਰ ਨੇ ਹਰਬੰਸ ਨੂੰ ਇਕ ਇਹੋ ਜਿਹੀ ਨਾਗ-ਮਣੀ ਦੇ ਬਾਰੇ ਦੱਸਿਆ ਜਿਸ ਦੀ ਜਾਦੂਈ ਸ਼ਕਤੀ ਨਾਲ ਇਨਸਾਨ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਸਕਦੀਆਂ ਹਨ। ਹਰਬੰਸ ਨੂੰ ਲਾਲਚ ਏਨਾ ਜਾਗਿਆ ਕਿ ਉਸਨੇ ਜਲਦੀ ਹੀ ਨਾਗ-ਮਣੀ ਦੇਖਣ ਦੀ ਇੱਛਾ ਜ਼ਾਹਿਰ ਕੀਤੀ।

27 ਜੂਨ, 2005 ਨੂੰ ਪਰਮਿੰਦਰ, ਹਰਬੰਸ ਲਾਲ ਨੂੰ ਨਾਗ-ਮਣੀ ਦਿਖਾਉਣ ਲਈ ਕੋਲਕਾਤਾ ਲੈ ਗਿਆ।

ਨਾਗ ਮਣੀ ਵਿਚ ਹਰਬੰਸ ਦਾ ਭਰੋਸਾ ਪੱਕਾ ਕਰਵਾਉਣ ਲਈ ਪਰਮਿੰਦਰ ਨੇ 2 ਅਗਸਤ, 2005 ਨੂੰ ਉਸ ਨੂੰ ਉੱਤਰ ਪ੍ਰਦੇਸ਼ ਦੇ ਵਿਰੰਦਾਵਨ ਦੇ ਰਹਿਣ ਵਾਲੇ ਮਹਾਰਾਜ ਦੇਵਦਾਸ ਤੋਂ ਮਣੀ ਦੇ ਅਸਲੀ ਹੋਣ ਦੀ ਤਸਦੀਕ ਕਰਵਾਈ।

ਹਰਬੰਸ ਦੇ ਲਾਲਚ ਨੂੰ ਹੋਰ ਵਧਾਉਣ ਲਈ ਪਰਮਿੰਦਰ ਨੇ ਉਸਨੂੰ ਐਨ.ਵੀ.ਕੁਮਾਰ ਨਾਂ ਦੇ ਇਕ ਆਦਮੀ ਨਾਲ ਮਿਲਵਾਇਆ। ਇਸ ਆਦਮੀ ਨੇ ਮਣੀ ਨੂੰ ਅੰਤਰਰਾਸ਼ਟਰੀ ਬਾਜ਼ਾਰ ਵਿਚ 10 ਕਰੋੜ ਰੁਪਏ ਵਿਚ ਵਿਕਾਉਣ ਦੀ ਗੱਲ ਹਰਬੰਸ ਨੂੰ ਕਹੀ।

ਐਨ.ਵੀ.ਕੁਮਾਰ ਨੇ ਆਪਣੇ ਆਪ ਨੂੰ ਬੰਗਲੌਰ ਦੀ ਵਾਈਟ ਸਟਾਰ ਨਾਮ ਦੀ ਫਰਜ਼ੀ ਕੰਪਨੀ ਦਾ ਮਾਲਿਕ ਦੱਸਿਆ ਅਤੇ ਨਾਗ-ਮਣੀ ਦੇ ਅਸਲੀ ਹੋਣ ਦਾ ਸਰਟੀਫਿਕੇਟ ਜਾਰੀ ਕਰਨ ਦੀ ਗੱਲ ਕਹੀ।

20 ਅਗਸਤ, 2005 ਨੂੰ ਹਰਬੰਸ ਲਾਲ ਨੇ ਪਰਮਿੰਦਰ ਨੂੰ ਡੇਢ ਕਰੋੜ ਰੁਪਏ ਅਡਵਾਂਸ ਦੇ ਦਿੱਤੇ, ਹਾਲਾਂਕਿ ਇਹ ਸੌਦਾ 3 ਕਰੋੜ ਰੁਪਏ ਵਿਚ ਤਹਿ ਹੋਇਆ ਸੀ। ਪੈਸੇ ਮਿਲਣ ਤੋਂ ਬਾਅਦ ਪਰਮਿੰਦਰ, ਹਰਬੰਸ ਨੂੰ ਲੈ ਕੇ ਫਿਰ ਕੋਲਕਾਤਾ ਲਈ ਰਵਾਨਾ ਹੋ ਗਿਆ। ਉੱਥੇ ਉਹ ਸਾਰੇ ਇਕ ਹੋਟਲ ਵਿਚ ਠਹਿਰੇ।

ਰਾਜੂ ਨਾਂ ਦਾ ਇਕ ਨੌਜਵਾਨ ਨਾਗ-ਮਣੀ ਲੈ ਕੇ ਹੋਟਲ ਪਹੁੰਚਿਆ। ਉਹ ਨਾਗ-ਮਣੀ ਖੋਲ ਕੇ ਦਿਖਾ ਹੀ ਰਿਹਾ ਸੀ ਕਿ ਉਦੋਂ ਹੀ ਉੱਥੋਂ ਦੀ ਕਰਾਈਮ ਟੀਮ ਨੇ ਛਾਪਾ ਮਾਰ ਕੇ ਨਾਗ-ਮਣੀ ਜ਼ਬਤ ਕਰ ਲਈ ਅਤੇ ਹਰਬੰਸ ਨੂੰ ਹਦਾਇਤ ਕੀਤੀ ਕਿ ਉਹ ਫੌਰਨ ਕੋਲਕਾਤਾ ਛੱਡ ਦੇਵੇ।

ਦਿੱਲੀ ਆਉਣ ਤੋਂ ਬਾਅਦ ਦੋ ਹਫਤੇ ਤੱਕ ਗਹਿਰੇ ਸਦਮੇ 'ਚੋਂ ਨਿਕਲਣ ਤੋਂ ਬਾਅਦ 6 ਸਤੰਬਰ ਨੂੰ ਹਰਬੰਸ ਲਾਲ ਨੇ ਪਰਮਿੰਦਰ ਦੇ ਖਿਲਾਫ ਪਟੇਲ ਨਗਰ ਥਾਣੇ ਵਿਚ ਮਾਮਲਾ ਦਰਜ ਕਰਵਾਇਆ। ਬਾਅਦ ਵਿਚ ਹਰਬੰਸ ਨੂੰ ਪਤਾ ਲੱਗਾ ਕਿ ਜਿਸ ਕਰਾਈਮ ਟੀਮ ਨੇ ਕੋਲਕਾਤਾ ਦੇ ਹੋਟਲ ਵਿਚ ਛਾਪਾ ਮਾਰਿਆ ਸੀ, ਉਹ ਨਕਲੀ ਸੀ ਅਤੇ ਉਹ ਸਾਰੇ ਠੱਗੀ ਮਾਰਨ ਵਾਲੇ ਇਕੋ ਗਰੋਹ ਦੇ ਹੀ ਮੈਂਬਰ ਸਨ।

ਹਰਬੰਸ ਲਾਲ ਨੂੰ ਇਹ ਗੱਲ ਕਿਉਂ ਸਮਝ ਨਹੀਂ ਆਈ ਕਿ ਜੇ ਉਹ ਨਾਗ-ਮਣੀ ਚਮਤਕਾਰੀ ਹੈ ਅਤੇ ਅੰਤਰਰਾਸ਼ਟਰੀ ਬਾਜ਼ਾਰ ਵਿਚ ਉਸ ਦੀ ਕੀਮਤ 10 ਕਰੋੜ ਹੈ, ਤਾਂ ਪਰਮਿੰਦਰ ਜਾਂ ਉਸ ਦੇ ਸਾਥੀ ਮਣੀ ਨੂੰ 3 ਕਰੋੜ ਰੁਪਏ 'ਚ ਕਿਉਂ ਵੇਚਦੇ। ਸ਼ਾਇਦ 7 ਕਰੋੜ ਦੇ ਮੁਨਾਫੇ ਦੇ ਲਾਲਚ ਨੇ ਹੀ ਹਰਬੰਸ ਦੇ ਨਾਗ-ਮਣੀ ਵਿਚ ਅੰਧਵਿਸ਼ਵਾਸ਼ ਨੂੰ ਵਧਾਉਣ ਲਈ 'ਅੱਗ 'ਤੇ ਘਿਓ' ਦਾ ਕੰਮ ਕੀਤਾ।

ਅੰਧਵਿਸ਼ਵਾਸ਼ ਹੇਠਲੇ ਜਾਂ ਮੱਧਮ ਵਰਗ ਵਿਚ ਹੀ ਨਹੀਂ, ਵੱਡੀਆਂ ਤੋਂ ਵੱਡੀਆਂ ਹਸਤੀਆਂ ਵੀ ਪੰਡਤਾਂ ਦੇ ਕੋਲ ਜਾ ਕੇ ਭਵਿੱਖ ਬਾਰੇ ਰਾਇ ਲੈਂਦੀਆਂ ਰਹਿੰਦੀਆਂ ਹਨ। ਪਾਂਡੇ-ਪੁਜਾਰੀਆਂ ਦੇ ਕਹਿਣ ਤੇ ਕੋਈ ਆਪਣਾ ਨਾਮ ਬਦਲ ਦਿੰਦਾ ਹੈ, ਕੋਈ ਪੱਥਰ ਪਹਿਨ ਕੇ ਦੱਸੀ ਗਈ ਤਾਰੀਖ ਤੇ ਨਵਾਂ ਕੰਮ-ਧੰਦਾ ਸ਼ੁਰੂ ਕਰਦਾ ਹੈ।

ਇਨ੍ਹਾਂ ਦੇ ਕਹਿਣ 'ਤੇ ਲੋਕ ਰੰਗ-ਬਿਰੰਗੇ ਪੱਥਰਾਂ ਨੂੰ ਚਮਤਕਾਰੀ ਸਮਝ ਕੇ ਖਰੀਦਦੇ ਹਨ ਅਤੇ ਪਹਿਨਦੇ ਹਨ, ਇਨ੍ਹਾਂ ਦੇ ਦੱਸਣ 'ਤੇ ਲੋਕ 10 ਰੁਪੈ ਤੋਂ ਲੈ ਕੇ 5 ਹਜ਼ਾਰ ਰੁਪੈ ਤੱਕ ਦੇ ਰੁਦਰਾਕਸ਼ ਦੀ ਮਾਲਾ ਪਹਿਨਦੇ ਹਨ, ਪਰ ਅਫਸੋਸ ਕੋਈ ਫਰਕ ਨਹੀਂ ਪੈਂਦਾ।

ਰੁਦਰਾਕਸ਼ ਇਕ ਤਰ੍ਹਾਂ ਦਾ ਬੀਜ ਹੁੰਦਾ ਹੈ। ਜਿਸ ਨੂੰ ਵੇਚ ਕੇ ਇਹ ਵਧੀਆ ਮੁਨਾਫਾ ਕਮਾਉਂਦੇ ਹਨ। ਪਾਂਡਿਆਂ ਦੀ ਗੱਲ ਮੰਨ ਕੇ ਇਹੋ-ਜਿਹੀਆਂ ਚੀਜ਼ਾਂ 'ਤੇ ਪੈਸਾ ਖਰਚ ਕਰ ਚੁੱਕੇ ਲੋਕ ਇਕ ਵਾਰ ਇਹ ਸੋਚ ਕੇ ਵੇਖਣ ਕਿ ਕੀ ਸੱਚੀਮੁੱਚੀਂ ਉਨ੍ਹਾਂ ਨੂੰ ਕੋਈ ਫਾਇਦਾ ਹੋਇਆ, ਸਾਰਿਆਂ ਦਾ ਜਵਾਬ 'ਨਹੀਂ' ਹੋਵੇਗਾ, ਪਰ ਉਹ ਖੁੱਲ ਕੇ ਜਵਾਬ ਨਹੀਂ ਦਿੰਦੇ।

...ਅਨੁ:ਹਰਸ਼ਦੀਪ ਲੌਂਗੋਵਾਲ





## ਬਰਡ ਫਲੂ

ਹਥਿਆਰ ਸਨਅੱਤ ਰਾਹੀਂ ਅਰਬਾਂ, ਖਰਬਾਂ ਡਾਲਰ ਕਮਾਂ ਕੇ ਅਮਰੀਕੀ ਥੱਕੇ ਨਹੀਂ ਉਹ ਦੁਨੀਆਂ ਨੂੰ ਨਵੇਂ ਨਵੇਂ ਢੰਗ ਨਾਲ ਡਰਾ ਕੇ ਆਪਣੀ ਧੰਨ ਦੌਲਤ ਵਿੱਚ ਵਾਧਾ ਕਰਨਾ ਜਾਣਦੇਂ ਹਨ। ਸੱਤ ਸਾਲ ਪਹਿਲਾਂ ਉਨ੍ਹਾਂ ਨੇ ਇਹ ਸਹਿਮ ਪੈਦਾ ਕੀਤਾ ਸੀ ਕਿ ਨਵੀਂ ਦਹਿ ਸਦੀ ਆਉਂਦਿਆਂ ਹੀ ਕੰਪਿਊਟਰ ਬੇਕਾਰ ਹੋਣ ਜਾਣਗੇ। ਜਹਾਜ਼ ਅਤੇ ਗੱਡੀਆਂ ਹਾਦਸਾ ਗ੍ਰਸਤ ਹੋ ਜਾਣਗੀਆਂ, ਸ਼ੇਅਰ ਬਾਜ਼ਾਰ ਦਾ ਭੱਠਾ ਬੈਠ ਜਾਵੇਗਾ। ਇਹ ਡਰ ਫੈਲਾ ਕੇ ਉਨ੍ਹਾਂ ਨੇ ਆਪਣੀਆਂ ਕੰਪਿਊਟਰ ਕੰਪਨੀਆਂ ਰਾਹੀਂ ਅਰਬਾਂ ਡਾਲਰ ਕਮਾਏ। ਫਿਰ ਸਾਰਸ ਮਹਾਂਮਾਰੀ ਦਾ ਡਰ ਉਭਾਰਿਆ। ਨਾ ਕੰਪਿਊਟਰ ਰੁਕੇ, ਨਾ ਮਹਾਂਪਰਲੋ ਆਈ ਅਤੇ ਸਾਰਸ ਮਹਾਂਮਾਰੀ ਦੀ ਥਾਂ ਮਲੂਮੀ ਬਿਮਾਰੀ ਸਾਬਤ ਹੋਇਆ। ਫਿਰ ਬਿਰਟੇਨ ਵਿੱਚ ਮੂੰਹ ਖੁਰ ਦੀ ਬਿਮਾਰੀ ਦਾ ਭੈਅ ਫੈਲਾ ਕੇ ਲੱਖਾਂ ਗਊਆਂ ਝਟਕਾ ਦਿੱਤੀਆਂ। ਹੁਣ ਇਹ ਤੱਥ ਜੱਗ ਜਾਹਰ ਹੋ ਗਿਆ ਹੈ ਕਿ ਮੂੰਹ ਖੁਰ ਦੀ ਬਿਮਾਰੀ ਮਨੁੱਖਾਂ ਨੂੰ ਛੂਤ ਵਾਂਗ ਨਹੀਂ ਲੱਗਦੀ, ਬਿਮਾਰੀ ਗ੍ਰਸਤ ਗਊਆ ਦੇ ਮਾਸ ਤੋਂ ਵੀ ਨਹੀਂ।

ਅੱਜਕੱਲ ਬਰਡ ਫਲੂ ਦੇ ਨਾ ਕੇ ਦੁਨੀਆਂ ਨੂੰ ਡਰਾਇਆ ਜਾ ਰਿਹਾ। ਜਿਸ ਵਾਇਸਰ ਕਣ ਨੂੰ ਪੂਰੀ ਦੁਨੀਆਂ ਲਈ ਖਤਰਨਾਕ ਦੱਸਿਆ ਜਾ ਰਿਹਾ ਹੈ, ਉਸ ਨਾਲ ਪਿਛਲੇ 8 ਸਾਲਾਂ ਵਿੱਚ ਸਿਰਫ 53 ਬੰਦੇ ਮਰੇ ਹਨ, ਉਨ੍ਹਾਂ ਵਿਚੋਂ ਵੀ 37 ਬੰਦੇ ਵੀਅਤਨਾਮ, 12 ਥਾਈਲੈਂਡ ਅਤੇ 4 ਕੰਪੋਡੀਆ ਵਿੱਚ। ਇਨ੍ਹਾਂ ਦੇਸ਼ਾਂ ਵਿੱਚ ਪੋਲਟਰੀ ਦੀ ਹਾਲਤ ਤੋਂ ਸਾਰੇ ਵਾਕਫ ਹਨ। ਪੂਰੀ ਦੁਨੀਆਂ ਵਿੱਚ ਅਸਮਾਨੀ ਬਿਜਲੀ ਡਿੱਗਣ ਨਾਲ ਹਰ ਸਾਲ ਸੱਤ ਹਜ਼ਾਰ ਬੰਦੇ ਮਰਦੇ ਹਨ, ਦੂਜੇ ਪਾਸੇ ਇਸ ਖਤਰਨਾਕ ਵਾਇਰਸ ਨਾਲ 8 ਸਾਲਾਂ ਵਿੱਚ ਸਿਰਫ 53 ਮੌਤਾਂ ਹੋਈਆਂ।

ਬਰਡ ਫਲੂ ਦੇ ਇਲਾਜ ਲਈ ਟੈਮੀ ਫਲੂ ਨਾ ਦੀ ਦਵਾਈ ਵਰਤੀ ਜਾਂਦੀ ਹੈ, ਇਹ ਅਮਰੀਕੀ ਕੰਪਨੀ ਗਲੀਡ ਸਾਇੰਸਜ਼ ਇੰਨ ਕਾਰਪੋਰੇਟਿਡ ਨੇ ਇਜ਼ਾਦ ਕੀਤੀ। ਗਲੀਡ ਸਾਇੰਸਜ਼ ਵਿੱਚ ਅਮਰੀਕੀ ਰੱਖਿਆ ਮੰਤਰੀ ਡੌਨ ਲੱਡ ਰਮਜ਼ ਫੈਲਡ ਦੀ ਹਿੱਸੇਦਾਰੀ ਹੈ, ਸੋ ਇਹ ਅੰਦਾਜ਼ਾ ਸਹਿਜੇ ਵੀ ਲਾਇਆ ਜਾ ਸਕਦਾ ਹੈ ਕਿ ਬਰਡ ਫਲੂ ਨਾਂ ਦੀ ਮਹਾਂਮਾਰੀ ਦਾ ਸਹਿਮ ਪੂਰੀ ਦੁਨੀਆਂ ਵਿੱਚ ਕਿਉਂ ਪੈਦਾ ਕੀਤਾ ਗਿਆ।

ਬਰਡ ਫਲੂ ਦੇ ਮੌਜੂਦਾ ਖਤਰੇ ਲਈ ਜ਼ਿੰਮੇਵਾਰ ਸਮਝੇ ਜਾਂਦੇ ਐਚ. 5 ਐਨ-1 ਵਾਇਰਸ ਸਟੇਰਨ ਤੋਂ ਪਹਿਲੀ ਵਾਰ ਇਹ ਫਲੂ 1997 ਵਿੱਚ ਫੈਲਿਆ। ਉਦੋਂ ਤੋਂ ਲੈ ਕੇ ਹੁਣ ਤੱਕ ਇਸ ਵਾਇਰਸ ਸਟਰੇਨ ਨੇ ਕੇਂਦਰੀ ਏਸ਼ੀਆਂ ਵਿੱਚ 53 ਵਾਰ, ਹਾਂਗਕਾਂਗ ਵਿਚ ਚਾਰ ਵਾਰ, ਪੂਰਬੀ ਏਸ਼ੀਆ ਵਿੱਚ 24 ਵਾਰ, ਚੀਨ ਵਿੱਚ 55 ਵਾਰ, ਦੱਖਣ ਪੂਰਬੀ ਏਸ਼ੀਆ (ਵੀਅਤਨਾਮ, ਲਾਓਸ, ਕੰਬੋਡੀਆ ਤੇ ਥਾਈਲੈਂਡ) ਵਿੱਚ 2979 ਵਾਰ ਅਤੇ ਇੰਡੋਨੇਸ਼ੀਆ ਵਿੱਚ 216 ਵਾਰ ਮਾਰ ਕੀਤੀ ਹੈ। ਜੇਕਰ ਸਹੀ ਮਾਅਨਿਆ ਵਿੱਚ ਇਸ ਨਾਲ ਵੱਡਾ ਨੁਕਸਾਨ ਹੋਇਆ ਤਾਂ ਉਹ ਪੋਲਟਰੀ ਪੰਛੀਆਂ ਦਾ ਹੈ। ਅਸਲੀਅਤ ਇਹ ਹੈ ਕਿ ਬਰਡ ਫਲੂ ਵਾਲੇ ਇਸ ਵਾਇਰਸ ਸਟਰੇਨ ਨੇ ਨਹੀਂ ਬਲਕਿ ਇਨਫਲੂਏਂਜ਼ਾ 'ਏ' ਵਾਇਰਸ ਦੇ ਹੋਰਨਾਂ ਸਟਰੇਨਾਂ ਨੇ ਹੀ ਮਨੁੱਖਾਂ ਦਾ ਵਿਆਪਕ ਪੱਧਰ ਤੇ ਘਾਣ ਕੀਤਾ।

1918-19 ਵਿੱਚ ਸਪੈਨਿਸ਼ ਫਲੂ ਵਿਸ਼ਵਵਿਆਪੀ ਮਹਾਂਮਾਰੀ ਦੇ ਰੂਪ ਵਿੱਚ ਫੈਲਿਆ ਅਤੇ ਇਸ ਨੇ ਦੁਨੀਆਂ ਦੀ 30 ਫੀਸਦੀ ਵੱਸੋਂ ਨੂੰ ਬਿਮਾਰ ਕਰ ਦਿੱਤਾ। 24 ਹਫਤਿਆਂ ਦੇ ਅੰਦਰ ਤਕਰੀਬਨ ਢਾਈ ਕਰੋੜ, ਲੋਕ ਦਮ ਤੋੜ ਗਏ। ਇਹ ਫਲੂ ਪੰਛੀਆਂ ਤੋਂ ਨਹੀਂ, ਗੰਦੇ ਵਾੜਿਆਂ ਵਿੱਚ ਰਹਿਣ ਵਾਲੇ ਪਾਲਤੂ ਸੂਰਾਂ ਤੋਂ ਸ਼ੁਰੂ ਹੋਇਆ।

1957-58 ਵਿੱਚ ਇਨਫਲੂਐਂਜ਼ਾ 'ਏ' ਵਾਇਰਸ ਦੇ ਐਚ -2 ਸਟਰੇਨ ਤੋਂ ਫੈਲੇ ਮਨੁੱਖੀ ਫਲੂ ਨੇ ਦੱਖਣ ਪੱਛਮੀ ਚੀਨ ਵਿੱਚ ਸਾਢੇ ਸੱਤ ਲੱਖ ਲੋਕਾਂ ਦੀਆਂ ਜਾਨਾਂ ਲਈਆਂ। 1968-69 ਵਿੱਚ ਇਨਫਲੂਐਂਜ਼ਾ 'ਏ' ਦਾ ਹੀ ਐਚ. 3 ਐਨ - 2 ਸਟਰੇਨ ਹਾਂਗਕਾਂਗ ਤੇ ਚੀਨ ਵਿੱਚ ਸੱਤ ਲੱਖ ਲੋਕਾਂ ਲਈ ਜਾਨਲੇਵਾ ਸਾਬਤ ਹੋਇਆ। ਇਹ ਫਲੂ ਵੀ ਪੰਛੀਆਂ ਦੀ ਨਹੀਂ ਬਲਕਿ ਮਹਾਂ ਗੰਦੇ ਵਾੜਿਆਂ ਵਿੱਚ ਰੱਖੇ ਸੂਰਾਂ ਤੇ ਗਊਆਂ ਦੀ ਦੇਣ ਸਨ। ਇਹ ਫਲੂ ਪੰਛੀਆਂ ਤੋਂ ਮਨੁੱਖ ਤੱਕ ਨਹੀਂ ਬਲਕਿ ਮਨੁੱਖ ਤੋਂ ਪੰਛੀਆਂ ਤੱਕ ਪਹੁੰਚੇ।

## ਬਲੈਕ ਹੋਲਜ਼

ਤਾਰਿਆਂ ਦੇ ਆਪਣੀ ਸਾਰੀ ਊਰਜਾ ਖਤਮ ਹੋ ਚੁੱਕਣ ਤੋਂ ਬਾਅਦ ਕੁਝ ਤਾਰਿਆਂ ਦਾ ਬਾਕੀ ਬਚਿਆ ਪਦਾਰਥ ਬਹੁਤ ਹੀ ਸੰਘਨਾ ਹੋ ਜਾਂਦਾ ਹੈ ਅਤੇ ਇਸ ਦਾ ਮਾਦਾ ਆਪਣੇ ਇਲੈਕਟ੍ਰੋਨ ਗਰੂਤਾ ਖਿੱਚ ਕਾਰਨ ਗੁਆ ਬੈਠਦਾ ਹੈ ਇਹ ਮਾਦਾ ਐਨਾ ਸੰਘਨਾ ਹੋ ਜਾਂਦਾ ਹੈ ਕਿ ਇਸ ਚਮਚੇ ਵਿੱਚ ਟਨਾਂ ਦੇ ਹਿਸਾਬ ਆ ਸਕਦਾ ਹੈ। ਇਸ ਵੱਲ ਗਈ ਕੋਈ ਵੀ ਚੀਜ਼ ਇਥੋਂ ਤੱਕ ਕਿ ਰੋਸ਼ਨੀ ਵੀ ਵਾਪਸ ਨਹੀਂ ਆ ਸਕਦੀ, ਇਸ ਕਰਕੇ ਇਸਨੂੰ ਅਸੀਂ ਕਿਸੇ ਵੀ ਤਰ੍ਹਾਂ ਦੇਖ ਜਾਂ ਟੋਹ ਨਹੀਂ ਸਕਦੇ। ਇਸ ਕਰਕੇ ਇਸ ਦਾ ਨਾਮ ਬਲੈਕ ਹੋਲ ਜਾਂ ਕਾਲੀ ਖੁੱਡ ਵਜੋਂ ਲਿਆਂ ਜਾਂਦਾ ਹੈ। ਅਸੀਂ ਇਨ੍ਹਾਂ ਦਾ ਆਕਾਰ ਅਤੇ ਗਤੀ ਬਾਰੇ ਕੁਝ ਵੀ ਨਹੀਂ ਜਾਣ ਸਕਦੇ, ਵਿਗਿਆਨੀ ਸਟੀਫਨ ਹਾਕਨ ਦੇ ਕਹਿਨ ਮੁਤਾਬਿਕ ਬਲੈਕ ਹੋਲ ਦੇ ਇਹ ਗੁਣ ਭੌਤਿਕ ਨਿਯਮਾਂ ਨਾਲ ਵਿਰੋਧਾ ਭਾਸ ਦਿਖਾਉਂਦੇ ਹਨ, ਕਿਉਂਕਿ ਇਸ ਵੱਲ ਜਾਣ ਵਾਲੀ ਕੋਈ ਵੀ ਵਸਤੂ ਜਾਂ ਕਿਰਨ ਨਾਲ ਕੀ ਵਾਪਰੇਗਾ ਅਸੀਂ ਨਹੀਂ ਜਾਣ ਸਕਦੇ। ਪਰ ਭੌਤਿਕ ਵਿਗਿਆਨ ਇਹ ਮੰਨਦਾ ਹੈ ਕਿ ਹਰ ਕ੍ਰਿਆ ਦੇ ਉਲਟ ਪ੍ਰਤੀਕ੍ਰਿਆ ਹੁੰਦੀ ਹੈ ਅਤੇ ਹਰ ਵਰਤਾਰੇ ਦੇ ਅਸਰ ਅਸੀਂ ਨਾਪ ਤੋਲ ਸਕਦੇ ਹਾਂ। ਜੇਕਰ ਅਸੀਂ ਬਲੈਕ ਹੋਲ ਵੱਲ ਕੁਝ ਸੁੱਟਾਂਗੇ ਤਾਂ ਸਾਨੂੰ ਨਾਪਣ ਤੋਲਣ ਯੋਗ ਪ੍ਰਤੀਕ੍ਰਿਆਂ ਦਾ ਪਤਾ ਲੱਗਣਾ ਚਾਹੀਦਾ ਹੈ। ਪਰ ਉਸਦਾ ਸਿਧਾਂਤ ਕਹਿੰਦਾ ਸੀ ਕਿ ਬਲੈਕ ਹੋਲ ਦੇ ਦੁਆਲੇ ਈਵੇਂਟ ਹਾਰੀਜਨ ਹੁੰਦਾ ਹੈ, ਜਿਸ ਤੋਂ ਅੱਗੇ ਅਸੀਂ ਕੁਝ ਨਹੀਂ ਜਾਣ ਸਕਦੇ। ਸਿੱਟੇ ਵਜੋਂ ਉਹ ਭੌਤਿਕ ਨਿਯਮਾਂ ਰਾਹੀਂ ਰੱਬ ਹੋਣ ਦਾ ਪਰੂਫ ਦਿੰਦਾ ਸੀ। ਉਸ ਦਾ ਭੌਤਿਕ ਵਿਗਿਆਨੀਆਂ ਵੱਲੋਂ ਬਹੁਤ ਵਿਰੋਧ ਕੀਤਾ ਗਿਆ।

ਅਰਜ਼ਨਟੀਨਾ ਦੇ ਵਿਗਿਆਨੀ ਜੌਨ ਮਾਲਡਾਸੇਨਾ ਨੇ ਗਣਿਤ ਦੀਆਂ ਵਿਧੀਆਂ ਰਾਹੀਂ ਸਿੱਧ ਕੀਤਾ ਕਿ ਬਲੈਕ ਹੋਲ ਵਿਚੋਂ ਸੂਚਨਾ ਬਾਹਰ ਆ ਸਕਦੀ ਹੈ। ਹੁਣ ਸਟੀਫਨ ਨੇ ਵੀ ਜੌਨ ਦੇ ਇਸ ਧਾਰਨਾਂ ਦੀ ਪੁਸ਼ਟੀ ਕਰ ਦਿੱਤੀ ਹੈ। ◉

## ਜਾਨਵਰਾਂ ਦੀ ਬਲੀ ਦੇਣ ਨਾਲ ਕੋਈ ਮੁੱਖ ਮੰਤਰੀ ਨਹੀਂ ਬਣ ਸਕਦਾ-ਸ਼ਸ਼ੀ ਕਾਂਤ

**ਨੂਰਪੁਰ ਬੇਦੀ, 15 ਨਵੰਬਰ (ਮਣਕੂ/ਪਲਾਟੀਆ)**-ਬੇਜ਼ੁਬਾਨ ਜਾਨਵਰਾਂ 'ਤੇ ਅੱਤਿਆਚਾਰ ਕਰਨਾ ਅਤੇ ਉਹਨਾਂ ਦੀ ਬਲੀ ਦੇਣ ਨਾਲ ਕੋਈ ਸਿਆਸੀ ਆਗੂ ਰਾਜ ਦਾ ਮੁੱਖ ਮੰਤਰੀ ਨਹੀਂ ਬਣ ਸਕਦਾ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਪੀਉਪਲ ਫਾਰ ਐਨੀਮਲ ਸੰਸਥਾ ਜ਼ਿਲ੍ਹਾ ਰੋਪੜ ਦੀ ਹੋਈ ਹੰਗਾਮੀ ਮੀਟਿੰਗ ਦੌਰਾਨ ਸ਼ਸ਼ੀ ਕਾਂਤ ਸ਼ਰਮਾ ਜ਼ਿਲ੍ਹਾ ਵਾਇਸ ਪ੍ਰਧਾਨ ਨੇ ਪ੍ਰਗਟ ਕੀਤੇ। ਮੀਟਿੰਗ ਦੀ ਪ੍ਰਧਾਨਗੀ ਕਰਦਿਆਂ ਸ੍ਰੀ ਸ਼ਰਮਾ ਨੇ ਆਖਿਆ ਕਿ ਪਿਛਲੇ ਦਿਨੀਂ ਸਾਧਣੀ ਉਮਾ ਭਾਰਤੀ ਨੂੰ ਮੱਧ ਪ੍ਰਦੇਸ਼ ਦੀ ਮੁੱਖ ਮੰਤਰੀ ਬਣਾਉਣ ਦੇ ਲਅਈ ਉਹਨਾਂ ਦੇ ਸਮਰਥਕਾਂ ਵੱਲੋਂ ਗਿਆਰਾਂ ਬੇਜ਼ੁਬਾਨ ਬੱਕਰਿਆਂ ਦੀ ਦਿੱਤੀ ਗਈ ਬਲੀ ਨੇ ਸਿੱਧ ਕਰ ਦਿੱਤਾ ਕਿ ਜਦੋਂ ਦੇਸ਼ ਦਾ ਆਰਥਿਕ ਢਾਂਚਾ ਅਖੌਤੀ ਤਾਂਤਰਿਕਾਂ ਅਤੇ ਅਜਿਹੇ ਸਿਆਸਤਦਾਨਾਂ ਜੋ ਜਾਨਵਰਾਂ 'ਤੇ ਅੱਤਿਆਚਾਰ ਕਰਕੇ ਸੱਤਾ ਹਾਸਲ ਕਰਨਾ ਚਾਹੁੰਦੇ ਹਨ, ਤੋਂ ਕਿਸੇ ਨੂੰ ਵੀ ਇਨਸਾਫ ਮਿਲਣ ਦੀ ਆਸ ਨਹੀਂ ਕੀਤੀ ਜਾ ਸਕਦੀ। ਸ੍ਰੀ ਸ਼ਸ਼ੀ ਕਾਂਤ ਸ਼ਰਮਾ ਨੇ ਦੱਸਿਆ ਕਿ ਪੀਉਪਲ ਫਾਰ ਐਨੀਮਲ ਸੰਸਥਾ ਦੀ ਅਗਵਾਈ ਚੇਅਰਪਰਸਨ ਸਾਬਕਾ ਕੇਂਦਰੀ ਮੰਤਰੀ ਸ੍ਰੀਮਤੀ ਮੇਨਕਾ ਗਾਂਧੀ ਦੀ ਦੇਖ-ਰੇਖ ਹੇਠ ਦੇਸ਼ ਵਿਚ 160 ਸੰਸਥਾਵਾਂ ਹਨ, ਜੋ ਜਾਨਵਰਾਂ ਦੀ ਭਲਾਈ ਲਈ ਹਰ ਤਰ੍ਹਾਂ ਨਾਲ ਹੰਭਲਾ ਮਾਰ ਰਹੀਆਂ ਹਨ ਤੇ ਜਾਨਵਰਾਂ 'ਤੇ ਅੱਤਿਆਚਾਰ ਕਰਨ ਵਾਲਿਆਂ ਦੇ ਖਿਲਾਫ ਉਕਤ ਸੰਸਥਾਵਾਂ ਦੇ ਨੁਮਾਇੰਦੇ ਪ੍ਰਸ਼ਾਸਨ ਦੇ ਅਧਿਕਾਰੀਆਂ ਨਾਲ ਮਿਲ ਕੇ ਸੰਘਰਸ਼ ਕਰ ਰਹੇ ਹਨ।

(ਅੱਜ ਦੀ ਅਵਾਜ਼)

## ਦੀਵਾਲੀ ਮੌਕੇ ਇੰਗਲੈਂਡ ਦੇ ਗੁਰਦੁਆਰਾ ਕੰਪਲੈਕਸ 'ਚ ਮੀਟ ਅਤੇ ਸ਼ਰਾਬ ਵਰਤਾਇਆ:

**ਜਲੰਧਰ,15 ਨਵੰਬਰ (ਐਚ.ਐਸ.ਬਾਵਾ)**-ਦਿਵਾਲੀ ਦੇ ਪਵਿੱਤਰ ਦਿਹਾੜੇ ਇੰਗਲੈਂਡ ਦੀ ਇਕ ਗੁਰਦੁਆਰਾ ਕਮੇਟੀ ਵਲੋਂ ਗੁਰਦੁਆਰਾ ਸਾਹਿਬ ਕੰਪਲੈਕਸ ਦੀ ਹਦੂਦ ਅੰਦਰ ਹੀ ਇਕ ਕਮਰੇ ਵਿਚ ਇੰਗਲੈਂਡ ਦੇ ਇਕ ਗੋਰੇ ਐਮ.ਪੀ. ਸਣੇ ਹੋਰ ਅਸਰ-ਰਸੂਖ ਵਾਲੇ ਲੋਕਾਂ ਲਈ ਮੀਟ ਅਤੇ ਸ਼ਰਾਬ ਦੀ ਪਾਰਟੀ ਕਰਨ ਕਰਕੇ ਝਗੜਾ ਹੋਣ ਦਾ ਮਾਮਲਾ ਸਾਹਮਣੇ ਆਇਆ ਹੈ। ਪਾਰਟੀ ਦੇ ਆਯੋਰਕਾਂ ਅਤੇ ਸੰਗਤਾਂ ਵਿਚਾਲੇ ਹੋਏ ਝਗੜੇ ਮਗਰੋਂ ਸੰਸਦ ਮੈਂਬਰ ਸਮੇਤ 6 ਵਿਅਕਤੀਆਂ ਨੂੰ ਹਸਪਤਾਲ ਤੋਂ ਇਲਾਜ ਕਰਾਉਣ ਦੀ ਲੋੜ ਪਈ।

ਪ੍ਰਾਪਤ ਜਾਣਕਾਰੀ ਅਨੁਸਾਰ ਲੈਮਿੰਗਟਨ ਸਪਾ, ਵਾਰਵਿੱਕਸ਼ਾਇਰ ਦੇ ਗੁਰਦੁਆਰਾ ਸਾਹਿਬ ਵਿਖੇ ਪ੍ਰਬੰਧਕ ਕਮੇਟੀ ਵਲੋਂ ਲਗਭਗ 100 ਲੋਕਾਂ ਲਈ ਪਾਰਟੀ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਲੇਬਰ ਪਾਰਟੀ ਨਾਲ ਸਬੰਧਿਤ ਸੰਸਦ ਮੈਂਬਰ ਜੇਮਸ ਪਲਾਸਕਿਟ ਸ਼ਾਮਿਲ ਸੀ। ਦੋਸ਼ ਹੈ ਕਿ ਪਾਰਟੀ ਵਿਚ ਲੇਲਿਆਂ ਦਾ ਮਾਸ, ਵਿਸਕੀ, 'ਬਕਾਰਡੀ'। ਬੀਅਰ ਆਦਿ ਦਾ ਦੌਰ ਚੱਲਿਆ। ਖਬਰ ਹੈ ਕਿ ਇਸ ਆਯੋਜਨ ਲਈ ਗੁਰਦੁਆਰਾ ਕੰਪਲੈਕਸ ਦੇ ਇਕ ਕਮਰੇ ਅੰਦਰ ਵਿਸ਼ੇਸ਼ ਬਾਰ ਬਣਾਈ ਗਈ ਸੀ ਅਤੇ ਇਕ ਵੱਡਾ ਟੈਲੀਵਜ਼ਨ ਰੱਖਿਆ ਗਿਆ ਸੀ ਜਿਸ 'ਤੇ ਪਾਰਟੀ ਦਾ ਆਨੰਦ ਮਾਣਦੇ ਮਹਿਮਾਨਾਂ ਅਤੇ ਮੇਜ਼ਬਾਨਾਂ ਨੇ ਫੁੱਟਬਾਲ ਮੈਚ ਵੀ ਵੇਖੇ। ਪ੍ਰਾਪਤ ਜਾਣਕਾਰੀ ਅਨੁਸਾਰ ਗੁਰਦੁਆਰੇ ਗਈਆਂ ਸੰਗਤਾਂ ਨੇ ਪਤਾ ਲੱਗਣ 'ਤੇ ਮੌਕੇ 'ਤੇ ਹੀ ਪ੍ਰਬੰਧਕਾਂ ਨੂੰ ਇਸ ਮਾਮਲੇ ਬਾਰੇ ਚੁਣੌਤੀ ਵੀ ਦਿੱਤੀ ਪਰ ਪ੍ਰਬੰਧਕਾਂ ਵਿਚੋਂ ਇਕ ਨੇ ਕਿਹਾ ਇਹ 'ਤੁਹਾਡਾ ਨਹੀਂ, ਸਾਡਾ ਗੁਰਦੁਆਰਾ ਹੈ।' ਇਸ ਮੌਕੇ ਕੁਝ ਸਿੰਘਾ ਅਤੇ ਪਾਰਟੀ ਦੇ ਆਯੋਜਕਾਂ ਵਿਚ ਤਿੱਖੀ ਨੋਕ ਝੋਕ ਹੋਣ ਦੀ ਵੀ ਖਬਰ ਹੈ। ਖਬਰ ਹੈ ਕਿ ਗੁਰਦੁਆਰੇ ਵਿਚ ਮੀਟ ਆਦਿ ਬਣਾਉਣ ਲਈ ਗੁਰਦੁਆਰਾ ਸਾਹਿਬ ਦੇ ਲੰਗਰ ਵਾਲੇ ਬਰਤਨ ਹੀ ਵਰਤੇ ਗਏ। ਇਸ ਵਰਤਾਰੇ ਤੋਂ ਗੁੱਸੇ ਵਿਚ ਆਏ ਸਿੰਘਾਂ ਨਾਲ ਪ੍ਰਬੰਧਕਾਂ ਵੱਲੋਂ ਹੱਥੋਪਾਈ ਕਰਨ ਅਤੇ ਉਨ੍ਹਾਂ ਉੱਤੇ ਮੀਟ ਅਤੇ ਸ਼ਰਾਬ ਸੁੱਟੇ ਜਾਣ ਦੀ ਵੀ ਖਬਰ ਹੈ। ਖਬਰ ਹੈ ਕਿ ਇਸ ਵਰਤਾਰੇ ਵਿਚ ਗੁਰਦੁਆਰਾ ਕਮੇਟੀ ਦੇ ਜਨਰਲ ਸਕੱਤਰ ਅਤੇ ਗੁਰਦੁਆਰਾ ਸਾਹਿਬ ਦੇ ਸਟੇਜ ਸਕੱਤਰ ਵੀ ਸ਼ਾਮਿਲ ਰਹੇ। ਉੱਧਰ ਦੂਜੇ ਪਾਸੇ ਇਸ ਮਾਮਲੇ ਨਾਲ ਸਬੰਧਿਤ ਕਮੇਟੀ ਵੱਲੋਂ ਇਸ ਨੂੰ ਚੱਲ ਰਹੀ ਪਾਰਟੀ 'ਤੇ 'ਹਮਲੇ' ਦਾ ਨਾਂਅ ਦਿੱਤਾ ਗਿਆ ਹੈ। ਇਸ ਮਾਮਲੇ ਵਿਚ ਉਕਤ ਸੰਸਦ ਮੈਂਬਰ ਨੇ ਆਪਣੀ ਗਵਾਹੀ ਵਿਚ ਕਿਹਾ ਹੈ ਕਿ ਜਿਸ ਵੇਲੇ 'ਸਿੱਖ ਟੈਂਪਲ ਕਲੱਬ' ਵਿਚ 70 ਦੇ ਲਗਭਗ ਵਿਅਕਤੀ ਪਾਰਟੀ ਕਰ ਰਹੇ ਸਨ ਤਾਂ ਉਨ੍ਹਾਂ 'ਤੇ ਧਾਵਾ ਬੋਲ ਦਿੱਤਾ ਗਿਆ। 'ਹਮਲਾਵਰ' ਜਿਨ੍ਹਾਂ ਦੀ ਗਿਣਤੀ ਲਗਭਗ 30 ਸੀ, ਵਿਚ ਵਧੇਰੇ ਨੌਜਵਾਨ ਸਨ। ਪਾਰਟੀ ਵਿਚ ਭਾਗ ਲੈ ਰਹੇ ਵਿਅਕਤੀਆਂ ਵਿਚੋਂ ਇਕ ਸ:ਗੱਜਣ ਸਿੰਘ ਦੀ ਬੇਟੀ ਨਰਿੰਦਰ ਕੌਰ ਸੰਘੇੜਾ ਨੇ ਆਪਣੇ ਬਿਆਨ ਵਿਚ ਕਿਹਾ ਹੈ ਕਿ ਉਸ ਦੇ ਪਿਤਾ ਅਨੁਸਾਰ 'ਹਮਲਾਵਰ' ਇਹ ਸਮਝ ਰਹੇ ਸਨ ਕਿ ਗੁਰਦੁਆਰੇ ਦੇ ਅੰਦਰ ਹੀ ਸ਼ਰਾਬ ਵਰਤਾਈ ਜਾ ਰਹੀ ਸੀ ਜਦਕਿ ਇਹ ਠੀਕ ਨਹੀਂ ਹੈ। ਪਾਰਟੀ ਗੁਰਦੁਆਰੇਦੇ ਨਾਲ ਲਗਦੀ ਇਮਾਰਤ ਵਿਚ ਸਥਿਤ 'ਸੋਸ਼ਲ ਕਲੱਬ' ਵਿਖੇ ਹੋ ਰਹੀ ਸੀ।

(ਰੋਜਾਨਾ ਅਜੀਤ)





## ਪ੍ਰਮਾਤਮਾ ਤੋਂ ਮੇਰਾ ਮੋਹ ਭੰਗ

ਮੇਰਾ ਬਚਪਨ ਧਾਰਮਿਕ ਮਾਹੌਲ ਵਿਚ ਬੀਤਿਆ। ਇਸ ਕਰਕੇ ਮੇਰਾ ਸੁਭਾਅ ਵੀ ਧਾਰਮਿਕ ਹੋਣਾ ਸੁਭਾਵਿਕ ਸੀ। ਮੇਰਾ ਜ਼ਿਆਦਾ ਸਮਾਂ ਧਾਰਮਿਕ ਜਨਮ ਸਾਖੀਆਂ ਜਾਂ ਹੋਰ ਧਾਰਮਿਕ ਕਿਤਾਬਾਂ ਪੜ੍ਹਦਿਆਂ ਹੀ ਗੁਜ਼ਰਦਾ। ਇਹਨਾਂ ਕਿਤਾਬਾਂ ਵਿਚੋਂ ਹੀ ਕਿਸੇ ਇਕ ਨੇ ਮੇਰੇ ਬਾਲ ਮਨ 'ਤੇ ਡੂੰਘਾ ਪ੍ਰਭਾਵ ਪਾਇਆ। ਉਸਨੂੰ ਪੜ੍ਹ ਕੇ ਜਦੋਂ ਮੈਂ ਅਮਲੀ ਰੂਪ ਵਿਚ ਲਾਗੂ ਕਰਨ ਵਿਚ ਅਸਫਲ ਰਹੀ ਤਾਂ ਮੈਨੂੰ ਧਾਰਮਿਕ ਕਿਤਾਬਾਂ ਨਾਲ ਬਹੁਤ ਹੱਦ ਤੱਕ ਨਫਰਤ ਹੋਣ ਲੱਗੀ।

ਮੈਨੂੰ ਉਸ ਸਾਖੀ ਬਾਰੇ ਹੁਣ ਜ਼ਿਆਦਾ ਚੰਗੀ ਤਰ੍ਹਾਂ ਯਾਦ ਨਹੀਂ। ਇੰਨਾ ਹੀ ਪਤਾ ਹੈ ਕਿ ਉਸ ਵਿਚੋਂ ਮੈਂ ਇਹ ਪੜ੍ਹਿਆ ਸੀ ਕਿ "ਸਿੱਖਾਂ ਦੇ ਦਸ ਗੁਰੂ ਸਾਹਿਬਾਨਾਂ ਵਿਚੋਂ ਕਿਸੇ ਇੱਕ ਨੇ ਬਚਪਨ ਵਿਚ ਖੇਡਦਿਆਂ ਮੰਜੇ ਉਤੇ ਪਏ ਉਸ ਦੋਸਤ ਨੂੰ ਬਾਹੋਂ ਫੜ ਕੇ ਉਠਾ ਲਿਆ, ਜੋ ਕੁਝ ਚਿਰ ਪਹਿਲਾਂ ਦਾ ਮਰਿਆ ਹੋਇਆ ਸੀ। ਉਸ ਦੇ ਪਰਿਵਾਰ ਵਾਲ ਜੋ ਪਹਿਲਾਂ ਰੋ ਰਹੇ ਸਨ, ਆਪਣੇ ਪੁੱਤਰ ਨੂੰ ਜੀਵਿਤ ਦੇਖ ਕੇ ਖੁਸ਼ ਹੋਏ। ਪਰ ਉਸ ਗੁਰੂ ਸਾਹਿਬਾਨ ਨੂੰ ਇਹ ਅਹਿਸਾਸ ਹੋਇਆ ਕਿ ਇਹ ਤਾਂ ਪ੍ਰਮਾਤਮਾ ਦੇ ਭਾਣੇ ਦੇ ਉਲਟ ਸੀ। ਉਹਨਾਂ ਆਪਣੀ ਭੁੱਲ ਬਖਸ਼ਾਉਣ ਲੀ ਪ੍ਰਮਾਤਮਾ ਅੱਗੇ ਅਰਦਾਸ ਕੀਤੀ ਕਿ ਉਸਨੂੰ ਆਪਣੇ ਕੋਲ ਬੁਲਾ ਲੈਣ। ਇਸ ਉਪਰੰਤ ਉਹਨਾਂ ਰਹਿਰਾਸ ਸਾਹਿਬ ਤੇ ਹੋਰ ਪਾਠ ਕਰਨ ਉਪਰੰਤ ਅਰਦਾਸ ਕਰਕੇ ਚਿੱਟੀ ਚਾਦਰ ਲੈ ਕੇ ਲੰਮੇ ਪੈ ਗਏ ਤੇ ਜੋਤੀ-ਜੋਤ ਸਮਾ ਗਏ।

ਮੈਂ ਉਦੋਂ ਤੀਜੀ ਜਾਂ ਚੌਥੀ ਕਲਾਸ ਵਿਚ ਪੜ੍ਹਦੀ ਹੋਵਾਂਗੀ। ਮੈਨੂੰ ਸਕੂਲ ਵਿਚੋਂ ਰੋਮਨ ਅੰਕ ਤੇ ਅੰਗਰੇਜ਼ੀ ਦੀਆਂ ਕੁਝ ਕਵਿਤਾਵਾਂ ਯਾਦ ਕਰਨ ਨੂੰ ਦਿੱਤੇ ਸਨ। ਜੋ ਮੈਂ ਯਾਦ ਨਾ ਕੀਤੇ। ਅਗਲੇ ਦਿਨ ਕੁੱਟ ਦੇ ਡਰ ਤੋਂ ਬਚਣ ਲਈ ਮੈਂ ਵੀ ਇਹੀ ਤਰੀਕਾ ਲੱਭਿਆ। ਮੈਂ ਵੀ ਰਾਤ ਨੂੰ ਰਹਿਰਾਸ ਸਾਹਿਬ, ਆਨੰਦ ਸਾਹਿਬ ਤੇ ਹੋਰ ਪਾਠ ਕਰਨ ਉਪਰੰਤ ਅਰਦਾਸ ਕੀਤੀ। ਮੈਂ ਅਰਦਾਸ ਵਿਚ ਇਹ ਵੀ ਕਿਹਾ ਕਿ ਪ੍ਰਮਾਤਮਾ ਜੀ ਅੱਜ ਤੁਸੀਂ ਮੈਨੂੰ ਆਪਣੇ ਕੋਲ ਜ਼ਰੂਰ ਬੁਲਾ ਲਵੋ। ਮੈਂ ਵੀ ਜੋਤੀ-ਜੋਤ ਸਮਾਉਣਾ ਚਾਹੁੰਦੀ ਹਾਂ। ਇਸ ਤੋਂ ਬਾਅਦ ਮੈਂ ਚਿੱਟੀ ਚਾਦਰ ਲੈ ਕੇ ਸੌਂ ਗਈ। ਸਵੇਰੇ ਜਦੋਂ ਪਾਪਾ ਜੀ ਨੇ ਮੈਨੂੰ ਉਠਾਇਆ ਤਾਂ ਮੈਂ ਹੈਰਾਨ ਰਹਿ ਗਈ ਕਿ ਮੈਨੂੰ ਤਾਂ ਕੁਝ ਵੀ ਨਹੀਂ ਹੋਇਆ। ਮੈਂ ਸਕੂਲ ਨਾਂ ਜਾਣ ਲਈ ਕਈ ਤਰ੍ਹਾਂ ਦੇ ਬਹਾਨੇ ਬਣਾਏ। ਪਰ ਉਹ ਮੇਰੇ ਮੰਮੀ-ਪਾਪਾ ਜੀ ਅੱਗੇ ਕਾਮਯਾਬ ਨਾ ਹੋਏ। ਮੈਨੂੰ ਬਿਨਾਂ ਹੋਮ-ਵਰਕ ਕੀਤੇ ਸਕੂਲ ਜਾਣਾ ਪਿਆ।

ਮੇਰੇ ਮਨ ਵਿਚ ਇਹ ਸਵਾਲ ਵਾਰ ਵਾਰ ਉੱਠ ਰਿਹਾ ਸੀ ਕਿ ਗੁਰੂ ਸਾਹਿਬਾਨ ਨੇ ਵੀ ਪਾਠ ਕੀਤਾ, ਅਰਦਾਸ ਕੀਤੀ, ਚਿੱਟੀ ਚਾਦਰ ਲੈ ਕੇ ਪਏ ਤੇ ਜੋਤੀ-ਜੋਤ ਸਮਾ ਗਏ। ਮੈਂ ਵੀ ਤਾਂ ਬਿਲਕੁਲ ਉਸੇ ਤਰ੍ਹਾਂ ਹੀ ਕੀਤਾ ਸੀ। ਫਿਰ ਮੈਂ ਜੋਤੀ-ਜੋਤ ਕਿਉਂ ਨਾ ਸਮਾਈ। ਮੈਨੂੰ ਇਹ ਜਾਪਣ ਲੱਗਾ ਕਿ ਇਹ ਕਹਾਣੀ ਬਿਲਕੁਲ ਝੂਠ ਹੈ। ਮੇਰਾ ਵਿਸ਼ਵਾਸ਼ ਪੱਕਾ ਹੋਣ ਲੱਗਾ ਕਿ ਧਾਰਮਿਕ ਕਿਤਾਬਾਂ ਵਿਚ ਲਿਖੀ ਹਰ ਚੀਜ਼ ਸੱਚ ਸੱਚ ਨਹੀਂ ਹੁੰਦੀ। ਇਸ ਤੋਂ ਬਾਅਦ ਮੈਨੂੰ ਧਾਰਮਿਕ ਕਿਤਾਬਾਂ ਨਾਲ ਨਫਰਤ ਹੋ ਗਈ। ਜੇ ਮੈਂ ਇਸ ਘਟਨਾ ਬਾਰੇ ਪਾਪਾ ਜੀ ਤੋਂ ਪੁੱਛਦੀ ਤਾਂ ਉਹਨਾਂ ਨੇ ਮੇਰੇ ਮਨ ਦੇ ਭਰਮ ਨੂੰ ਦੂਰ ਨਹੀਂ ਸੀ ਕਰ ਸਕਣਾ। ਇਸ ਲਈ ਮੈਂ ਚੁੱਪ ਰਹੀ।

ਸਕੂਲ ਵਿਚ ਮੈਂ ਮੈਡਮ ਦੇ ਕੰਮ ਸੁਣਨ ਤੋਂ ਪਹਿਲਾਂ ਹੀ ਰੋਣਾ ਸ਼ੁਰੂ ਕਰ ਦਿੱਤਾ। ਮੈਂ ਬਹਾਨਾ ਬਣਾਇਆ ਕਿ ਮੇਰਾ ਢਿੱਡ ਦੁਖਦਾ ਹੈ। ਮੇਰੀ ਰੋਣ ਦੀ ਆਵਾਜ਼ ਉੱਚੀ ਹੁੰਦੀ ਗਈ ਤੇ ਸਕੂਲ ਦਾ ਚੌਕੀਦਾਰ ਮੈਨੂੰ ਘਰੇ ਛੱਡ ਗਿਆ।

ਘਰ ਵਿਚ ਮੈਨੂੰ ਮਜ਼ਬੂਰੀ ਵਿਚ ਦਵਾਈ ਖਾਣੀ ਪਈ। ਬਚਪਨ ਵਾਲੇ ਇਸ ਦਿਨ ਨੂੰ ਮੈਂ ਕਦੀ ਨਹੀਂ ਭੁਲਾ ਸਕਾਂਗੀ। ਪ੍ਰਮਾਤਮਾ ਤੇ ਜਨਮ-ਸਾਖੀਆਂ ਤੋਂ ਮੇਰਾ ਮੋਹ ਭੰਗ ਹੋ ਚੁੱਕਾ ਸੀ। ਮੈਂ ਧਾਰਮਿਕ ਕਿਤਾਬਾਂ ਨੂੰ ਹੱਥ ਲਾਉਣਾ ਵੀ ਬੰਦ ਕਰ ਦਿੱਤਾ। ਜੇਕਰ ਮੇਰੇ ਨਾਲ ਇਹ ਘਟਨਾ ਨਾ ਵਾਪਰਦੀ ਤਾਂ ਹੋ ਸਕਦਾ ਹੈ ਕਿ ਵਿਗਿਆਨਕ ਵਿਚਾਰਾਂ ਦੀ ਧਾਰਨੀ ਇੰਨਾ ਜਲਦੀ ਨਾ ਬਣਦੀ।

**ਮਜਵੰਤ ਕੌਰ ਪੁਤਰੀ ਡਾ.ਮੰਦਰ ਸਿੰਘ**
**ਲੱਖੇਵਾਲੀ (ਮੁਕਤਸਰ)**

## ਮੈਂ ਤਰਕਸ਼ੀਲ ਕਿਵੇਂ ਬਣਿਆ?

ਮੈਂ ਨਾਨਕੇ ਪਿੰਡ ਰਹਿੰਦਾ ਸੀ। ਮੇਰੇ ਨਾਨਕੇ ਧਾਰਮਿਕ ਵਿਚਾਰਾਂ ਦੇ ਹਨ। ਕਿਸੇ ਵੀ ਦੁਖ, ਤਕਲੀਫ ਜਾਂ ਮਾਨਸਿਕ ਉਲਝਣ ਦੀ ਨਵਿਰਤੀ ਕਰਾਉਣ ਲਈ ਝਾੜ-ਫੂਕ ਦਾ ਹੀ ਸਹਾਰਾ ਲੈਂਦੇ ਸਨ। ਉਦੋਂ ਤੋਂ ਹੀ ਮੇਰੇ ਮਨ ਵਿਚ ਦੁਵਿਧਾ ਪੈਦਾ ਹੋ ਗਈ ਸੀ। ਮੈਂ ਇਸ ਗੋਰਖ ਧੰਦੇ ਨੂੰ ਸਮਝਣ ਲਈ ਅਜਿਹਾ ਸਾਹਿਤ ਪੜ੍ਹਨਾ ਸ਼ੁਰੂ ਕੀਤਾ। ਪਰ ਮੇਰੇ ਮਨ ਵਿਚ ਧਾਰਮਿਕਤਾ ਦਾ ਸਤਿਕਾਰ ਬਣਿਆ ਰਿਹਾ।

ਮੈਂ ਕਿੱਤੇ ਵਜੋਂ ਇਕ ਪ੍ਰਾਈਵੇਟ ਪ੍ਰੈਕਟੀਸ਼ਨਰ ਹਾਂ। ਤਿੰਨ ਕੁ ਸਾਲ ਪਹਿਲਾਂ ਮੇਰੇ ਕੋਲ ਇਕ ਮਰੀਜ਼ ਆਇਆ। ਉਸਨੇ ਚੰਗੀ ਦਵਾਈ ਦੇ ਕੇ ਠੀਕ ਕਰਨ ਦੀ ਮੰਗ ਕੀਤੀ ਤੇ ਕਿਹਾ ਕਿ ਮੈਂ ਕੱਲ੍ਹ ਸਵੇਰੇ-ਸਵੇਰੇ ਗੱਡੀ ਲੈ ਕੇ ਕਣਕ ਦੀ ਉਗਰਾਹੀ ਕਰਨ ਜਾਣੈ। ਪੁੱਛਣ ਤੇ ਪਤਾ ਲੱਗਿਆ ਕਿ ਉਸ ਕਿਸੇ ਸੰਤ ਦੇ ਡੇਰੇ ਦੇ ਟੈਂਪੂ 407 ਚਲਾਉਂਦੈ। ਮੈਂ ਉਸਨੂੰ ਪੁੱਛਿਆ ਕਿ ਤੁਸੀਂ ਸੀਜਨ ਵਿਚ ਕਿੰਨੀ ਕੁ ਕਣਕ ਇਕੱਠੀ ਕਰ ਲੈਨੇ ਆਂ। ਉਸ ਨੇ ਦੱਸਿਆ ਕਿ ਅਸੀਂ 60-70 ਕੁਵਿੰਟਲ ਕਣਕ ਇਕੱਠੀ ਕਰ ਲੈਨੇ। ਫਿਰ ਮੈਂ ਪੁੱਛਿਆ ਕਿ ਐਨੀ ਕਣਕ ਲੰਗਰ ਵਿਚ ਲੱਗ ਜਾਂਦੀ ਹੈ ਤਾਂ ਉਸ ਨੇ ਜਵਾਬ ਦਿੱਤਾ ਕਿ ਲੰਗਰ ਵਿਚ ਤਾਂ ਸਿਰਫ 20-25 ਕਵਿੰਟਲ ਹੀ ਲਗਾਉਨੇ ਆਂ ਬਾਕੀ ਆੜ੍ਹਤੀਏ ਨੂੰ ਵੇਚ ਦਿੰਨੇ ਆਂ। ਇਹ ਸੁਣ ਕੇ ਮੇਰਾ ਮਨ ਬਹੁਤ ਉਦਾਸ ਹੋਇਆ ਕਿ ਮਿਹਨਤੀ ਲੋਕਾਂ ਦੀ ਕਮਾਈ ਕਿਵੇਂ ਹੜੱਪੀ ਜਾਂਦੇ ਆ ਤੇ ਕਿਸਾਨ ਖੁਦਕੁਸ਼ੀਆਂ ਕਰਨ ਲਈ ਮਜ਼ਬੂਰ ਹੈ। ਇਸ ਤੋਂ ਮੇਰਾ ਮਨ ਧਰਮਾਂ ਪ੍ਰਤੀ ਸ਼ੱਕ ਕਰਨ ਲੱਗਿਆ।

ਇਸ ਤੋਂ ਕੁੱਝ ਸਮਾਂ ਬਾਅਦ ਮੈਂ ਇਕ ਘਟਨਾ ਆਪਣੇ ਅੱਖੀਂ ਦੇਖੀ। ਇਕ ਪਿੰਡ ਦੀ ਪੰਚਾਇਤ ਨੇ ਆਪਣੇ ਹੀ ਪਿੰਡ ਦੀ ਮਾਤਾ ਕਹਾਉਣ ਵਾਲੀ ਔਰਤ ਦੇ ਖਿਲਾਫ ਬਸੀ(ਫਤਿਹਗੜ੍ਹ ਸਾਹਿਬ) ਦੀ ਤਰਕਸ਼ੀਲ ਇਕਾਈ ਨੂੰ ਬੁਲਾਇਆ। ਜਦੋਂ ਮਾਤਾ ਨੂੰ ਗੱਲ ਕਰਨ

ਬਾਕੀ ਸਫਾ 41 'ਤੇ

ਹੱਡ-ਬੀਤੀਆਂ:

## ਭੂਤਾਂ-ਚੁੜੇਲਾਂ ਅਤੇ ਜਾਦੂ-ਟੂਣੇ ਵਾਲੇ ਮਕਾਨ ਵਿਚ ਲਾਇਬਰੇਰੀ

ਇਹ ਗੱਲ ਪਿੰਡ ਵਿਰਕ, ਜ਼ਿਲਾ ਜਲੰਧਰ, ਦੀ ਹੈ। ਜਦੋਂ ਮੈਨੂੰ ਕਿਸੇ ਲੜਕੇ ਕੋਲੋਂ ਇਹ ਪਤਾ ਲੱਗਾ ਕਿ ਕਿਸੇ ਘਰ ਵਿਚ ਭੂਤਾਂ-ਚੁੜੇਲਾਂ ਦਾ ਵਾਸ ਹੈ ਅਤੇ ਟੂਣਾ-ਟਾਮਣ ਵੀ ਕਈ ਜਗ੍ਹਾ ਉਤੇ ਦੱਬਿਆ ਹੋਇਆ ਨਿਕਲਿਆ ਹੈ। ਦੱਬੇ ਹੋਏ ਟੂਣੇ ਦਾ ਇਸ ਤਰ੍ਹਾਂ ਦਾ ਪਤਾ ਲੱਗਿਆ ਕਿ ਦੋ-ਤਿੰਨ ਮਹੀਨੇ ਤੋਂ ਬੰਦ ਪਏ ਕਮਰੇ ਵਿਚ ਜਦੋਂ ਨਵੇਂ ਕਿਰਾਏਦਾਰ ਔਰਤ, ਜਿਸਦਾ ਘਰ ਵਾਲਾ ਬਾਹਰ ਗਿਆ ਹੋਇਆ ਸੀ, ਆਪਣੇ ਦੋ ਬੱਚਿਆਂ ਨਾਲ ਰਹਿਣ ਲੱਗੀ ਤਾਂ ਉਸਨੇ ਫਰਸ਼ ਉੱਪਰ ਕਈ ਜਗ੍ਹਾ ਉੱਤੇ ਨਵੇਂ ਪੂਰੇ ਹੋਏ ਟੋਇਆਂ ਦੇਖਿਆ ਅਤੇ ਨਵਾਂ ਫਰਸ਼ ਉਨੀ ਹੀ ਜਗ੍ਹਾ ਉਤੇ ਨਵੇਂ ਪੂਰੇ ਹੋਏ ਟੋਇਆਂ ਦਾ ਪਲਸਤਰ ਕੀਤਾ ਹੋਇਆ ਸੀ। ਤਾਂ ਉਸਨੂੰ ਸ਼ੱਕ ਹੋਇਆ ਕਿ ਇਨ੍ਹਾਂ ਵਿਚ ਜ਼ਰੂਰ ਕੁੱਝ ਦੱਬਿਆ ਹੋਇਆ ਹੋਵੇਗਾ। ਜਦੋਂ ਉਸਨੇ ਉਹ ਜਗ੍ਹਾ ਨੂੰ ਪੁੱਟਿਆ ਤਾਂ ਛੋਟੇ ਜਿਹੇ ਲਾਲ ਕੱਪੜੇ ਵਿਚ ਲਪੇਟਿਆ ਹੋਇਆ ਕਾਫੀ ਸਾਰਾ ਸਮਾਨ, ਜਿਸਨੂੰ ਟੂਣਾ ਆਖਿਆ ਜਾਂਦਾ ਹੈ, ਉਸ ਵਿਚੋਂ ਨਿਕਲਿਆ। ਕਿਰਾਏਦਾਰ ਔਰਤ ਯੀਸੂ ਮਸੀਹ ਦੀ ਸੱਚੀ ਸ਼ਰਧਾਲੂ ਹੋਣ ਕਰਕੇ ਉਸਨੇ ਆਪਣੇ ਪਿੰਡ ਦੇ ਮੁਖੀ ਪਾਦਰੀ ਨੂੰ ਬੁਲਾਇਆ। ਜਦੋਂ ਪਾਦਰੀ ਆਇਆ ਤਾਂ ਉਸਨੇ ਟੂਣੇ ਦੇ ਕਹਿਰ ਨੂੰ ਟਾਲਣ ਲਈ ਬੰਦਗੀ ਕਰਨੀ ਸ਼ੁਰੂ ਕਰ ਦਿੱਤੀ ਤੇ ਲੋਕਾਂ ਵਿਚ ਇਹ ਅਫਵਾਹ ਫੈਲਾ ਦਿੱਤੀ ਕਿ ਉਸਨੇ ਆਪਣੀ ਦੈਵਿਕ ਸ਼ਕਤੀ ਨਾਲ ਟੂਣੇ ਦਾ ਪਤਾ ਲਗਾਇਆ ਹੈ ਕਿ ਕਿੱਥੇ ਕਿੱਥੇ ਟੂਣਾ ਦੱਬਿਆ ਪਿਆ ਹੈ। ਕਿਰਾਏਦਾਰ ਨੇ ਆਪਣੇ ਪਾਦਰੀ ਨੂੰ ਦੱਸਿਆ ਕਿ ਜਦੋਂ ਤੋਂ ਇਸ ਮਕਾਨ ਵਿਚ ਉਹ ਰਹਿ ਰਹੇ ਹਨ ਉਦੋਂ ਤੋਂ ਹੀ ਸਾਨੂੰ ਡਰਾਉਣੀਆਂ ਡਰਾਉਣੀਆਂ ਆਵਾਜ਼ਾਂ ਆਉਂਦੀਆਂ ਹਨ ਅਤੇ ਸਾਨੂੰ ਕਈ ਵਾਰ ਇਸ ਤਰ੍ਹਾਂ ਸੁਣਾਈ ਦਿੰਦਾ ਹੈ ਕਿ ਕੋਈ ਸਾਨੂੰ ਅੰਜਾਣੀ ਜਿਹੀ ਆਵਾਜ਼ ਵਿਚ ਇਹ ਕਹਿ ਰਿਹਾ ਹੈ ਕਿ ਸਾਨੂੰ ਇੱਥੇ ਕੀਲਿਆ ਹੋਇਆ ਹੈ, ਅਸੀਂ ਇੱਥੋਂ ਅਜ਼ਾਦ ਹੋਣਾ ਚਾਹੁੰਦੇ ਹਾਂ, ਜੇ ਸਾਨੂੰ ਅਜ਼ਾਦ ਨਾ ਕੀਤਾ ਗਿਆ ਤਾਂ ਇਸ ਮਕਾਨ ਵਿਚ ਰਹਿਣ ਵਾਲੇ ਹਰੇਕ ਵਿਅਕਤੀ ਨੂੰ ਮੈਂ ਨੁਕਸਾਨ ਪਹੁੰਚਾਵਾਂਗਾ। ਕਿਰਾਏਦਾਰ ਔਰਤ ਨੇ ਪਾਦਰੀ ਨੂੰ ਦੱਸਿਆ ਕਿ ਉਦੋਂ ਤੋਂ ਹੀ ਮੇਰੇ ਬੱਚੇ ਬੀਮਾਰ ਰਹਿੰਦੇ ਹਨ ਤੇ ਕਦੀ ਕਦੀ ਉਨ੍ਹਾਂ ਦਾ ਰਾਤ ਨੂੰ ਸੁੱਤਿਆਂ ਹੋਇਆ ਗਲਾ ਘੁੱਟਦਾ ਹੈ ਤਾਂ ਪਾਦਰੀ ਨੇ ਉਨ੍ਹਾਂ ਨੂੰ ਹੌਸਲਾ ਦਿੰਦੇ ਹੋਏ ਕਿਹਾ ਕਿ ਤੁਸੀਂ ਘਬਰਾਓ ਨਾ, ਪਰਮੇਸ਼ਵਰ ਦੀ ਬੰਦਗੀ ਕਰਨ ਨਾਲ ਸਭ ਠੀਕ ਹੋ ਜਾਵੇਗਾ। ਪਾਦਰੀ ਤੇ ਉਸ ਕਿਰਾਏਦਾਰ ਔਰਤ ਦੋਵਾਂ ਨੇ ਕਾਫੀ ਸਾਰੇ ਲੋਕ ਇਕੱਠੇ ਕਰਕੇ ਉਸ ਮਕਾਨ ਵਿਚ ਬੰਦਗੀ ਕਰਨੀ ਸ਼ੁਰੂ ਕਰ ਦਿੱਤੀ। ਬੰਦਗੀ ਰਾਤ ਨੂੰ ਲਗਾਤਾਰ ਦੋ ਤਿੰਨ ਦਿਨ ਕਰਦੇ ਰਹੇ। ਕਿਰਾਏਦਾਰ ਏਨਾ ਡਰ ਗਏ ਸਨ ਕਿ ਉਨ੍ਹਾਂ ਨੇ ਉਹ ਮਕਾਨ ਛੱਡ ਕੇ ਸਾਹਮਣੇ ਵਾਲੇ ਮਕਾਨ ਦੇ ਨਾਲ ਹੀ ਪਹਿਲੇ ਵਾਲੇ ਮਕਾਨ ਵਿਚ ਦੁਬਾਰਾ ਰਹਿਣਾ ਸ਼ੁਰੂ ਕਰ ਦਿੱਤਾ। ਭੂਤਾਂ-ਚੁੜੇਲਾਂ ਤੇ ਟੂਣੇ-ਟਾਮਣੇ ਵਾਲੇ ਘਰ ਨੂੰ ਜ਼ਿੰਦਾ ਲਗਾ ਕੇ ਬੰਦ ਕਰ ਦਿੱਤਾ ਤੇ ਸਿਰਫ ਰਾਤ ਨੂੰ ਹੀ ਬੰਦਗੀ ਕਰਨ ਲਈ ਖੋਲਿਆ ਜਾਂਦਾ। ਲੋਕ ਉਸ ਮਕਾਨ ਤੋਂ ਇੰਨਾ ਡਰੇ ਹੋਏ ਸਨ ਕਿ ਕੋਈ ਉਸ ਗਲੀ ਵਿਚੋਂ ਲੰਘਣਾ ਵੀ ਖਤਰਨਾ ਸਮਝਦਾ ਸੀ।

ਪਾਦਰੀ ਮੇਰੇ ਸਹਿਪਾਠੀ ਦਾ ਪਿਤਾ ਸੀ ਅਤੇ ਮੇਰਾ ਵਾਕਫ ਹੋਣ ਕਰਕੇ ਮੈਂ ਪਾਦਰੀ ਨੂੰ ਮਿਲਿਆ। ਮੈਂ ਉਹਨਾਂ ਨੂੰ ਆਖਿਆ ਕਿ ਅੰਕਲ ਜੀ ਮੈਂ ਸੁਣਿਆ ਏਕਿ ਤੁਸੀਂ ਆਪਣੀ ਦੈਵਿਕ ਸ਼ਕਤੀ ਨਾਲ ਟੂਣੇ-ਟਾਮਣੇ ਨੂੰ ਲੱਭਿਆ ਹੈ ਤਾਂ ਉਸਨੇ ਖੁਸ਼ੀ ਨਾਲ ਆਖਿਆ ਕਿ ਹਾਂ, ਅਜਿਹੀਆਂ ਬਹੁਤ ਸਾਰੀਆਂ ਘਟਨਾਵਾਂ ਦਾ ਗਿਆਨ ਸਾਨੂੰ ਪਹਿਲਾਂ ਹੀ ਹੋ ਜਾਂਦਾ ਹੈ। ਪਾਦਰੀ ਨੇ ਆਖਿਆ ਕਿ ਉਸ ਮਕਾਨ ਵਿਚ ਬੰਦਗੀ ਚੱਲ ਰਹੀ ਹੈ। ਬੰਦਗੀ ਕਰਨ ਨਾਲ ਭੂਤਾਂ-ਚੁੜੇਲਾਂ ਦਾ ਵਾਸ ਖਤਮ ਹੋ ਜਾਂਦਾ ਹੈ ਭਾਵ ਉਸ ਜਗ੍ਹਾ ਨੂੰ ਛੱਡ ਦਿੰਦੇ ਹਨ। ਜਦੋਂ ਮੈਂ ਪਾਦਰੀ ਕੋਲੋਂ ਇਹ ਪੁੱਛਿਆ ਕਿ ਉਹ ਪੂਤਾਂ-ਚੁੜੇਲਾਂ ਤੇ ਟੂਣੇ-ਟਾਮਣ ਵਾਲਾ ਘਰ ਕਿੱਥੇ ਹੈ, ਤਾਂ ਪਾਦਰੀ ਝੱਟ ਮੈਨੂੰ ਉਸ ਮਕਾਨ ਕੋਲ ਲਿਜਾ ਕੇ ਕਹਿਣ ਲੱਗਾ ਕਿ ਇਹ ਹੈ ਉਹ ਮਕਾਨ। ਜਦੋਂ ਮੈਂ ਉਸ ਮਕਾਨ ਨੂੰ ਦੇਖਿਆ ਤਾਂ ਬਾਹਰੋਂ ਉਸ ਮਕਾਨ ਨੂੰ ਜ਼ਿੰਦਾ ਲੱਗਾ ਹੋਇਆ ਸੀ ਤਾਂ ਮੈਂ ਪਾਦਰੀ ਨੂੰ ਆਖਿਆ ਕਿ ਮੈਂ ਕਮਰਾ ਖੋਲਕੇ ਟੂਣਾ ਦੇਖਦਾ ਚਾਹੁੰਦਾ ਹਾਂ ਤਾਂ ਪਾਦਰੀ ਝੱਟ ਹੀ ਕਿਰਾਏਦਾਰ ਔਰਤ ਕੋਲੋਂ ਉਸ ਮਕਾਨ ਦੀ ਚਾਬੀ ਲੈ ਆਇਆ। ਜਿੰਦਾ ਖੋਲ ਕੇ ਉਸਨੇ ਮੈਨੂੰ ਆਖਿਆ ਕਿ ਇਹ ਜੋ ਲਾਲ ਕੱਪੜੇ ਜ਼ਮੀਨ ਵਿਚ ਦੱਬੇ ਹੋਏ ਹਨ, ਇਹੀ ਟੂਣਾ ਹੈ ਜਿਸਦੇ ਕਹਿਰ ਨਾਲ ਬੱਚੇ ਬੀਮਾਰ ਹੋਏ ਹਨ। ਮੈਂ ਪਾਦਰੀ ਨੂੰ ਪੁੱਛਿਆ ਕਿ ਅਜੇ ਉਨ੍ਹਾਂ ਦੀਆਂ ਕਿੰਨੀਆਂ ਬੰਦਗੀਆਂ ਕਰਨੀਆਂ ਹੋਰ ਬਾਕੀ ਹਨ ਤਾਂ ਉਸਨੇ ਕਿਹਾ ਕਿ ਅਜੇ ਕੁੱਝ ਦਿਨ ਲੱਗਣਗੇ। ਮੈਂ ਪਾਦਰੀ ਨੂੰ ਆਖਿਆ ਕਿ ਮੈਂ ਅਜਿਹੀਆਂ ਗੱਲਾਂ ਵਿਚ ਵਿਸ਼ਵਾਸ਼ ਨਹੀਂ ਕਰਦਾ ਤਾਂ ਪਾਦਰੀ ਨੇ ਮੇਰਾ ਵਿਰੋਧ ਕਰਦੇ ਆਖਿਆ ਕਿ ਇਸ ਮਕਾਨ ਵਿਚ ਕੋਈ ਆਦਮੀ ਇਕ ਦਿਨ ਵੀ ਨਹੀਂ ਗੁਜ਼ਾਰ ਸਕਦਾ। ਮੈਂ ਪਾਦਰੀ ਨੂੰ ਆਖਿਆ ਕਿ ਤੁਸੀਂ ਬੰਦਗੀ ਬੰਦ ਕਰ ਦਿਓ, ਮੈਂ ਇਸ ਮਕਾਨ ਵਿਚ ਰਹਿੰਦਾ ਹਾਂ। ਇਸ ਤੇ ਪਾਦਰੀ ਨੇ ਮੈਨੂੰ ਉਸ ਮਕਾਨ ਵਿਚ ਰਹਿਣ ਤੋਂ ਮਨਾ ਕਰ ਦਿੱਤਾ। ਇੰਨੇ ਨੂੰ ਹੀ ਉਹ ਕਿਰਾਏਦਾਰ ਔਰਤ ਵੀ ਆ ਗਈ। ਇਹ ਦੋਵੇਂ ਹੀ ਮੇਰੇ ਤੇ ਅੱਗ ਬਬੂਲਾ ਹੋਣ ਲੱਗੇ ਤੇ ਆਖਣ ਲੱਗੇ ਕਿ ਕੋਈ ਸਾਡੀ ਬੰਦਗੀ ਤੋਂ ਬਿਨਾਂ ਹੀ ਭੂਤਾਂ-ਚੁੜੇਲਾਂ ਤੇ ਜਾਦੂ-ਟੂਣੇ ਵਾਲੇ ਘਰ ਵਿਚ ਕਿਵੇਂ ਰਹਿ ਜਾਵੇਗਾ। ਉਹਨਾਂ ਨੇ ਮੈਨੂੰ ਡਰਾਉਣਾ-ਧਮਕਾਉਣਾ ਵੀ ਚਾਹਿਆ।

ਮੈਂ ਉਨ੍ਹਾਂ ਦੀ ਗੱਲ ਅਣਸੁਣੀ ਕਰਕੇ ਮਾਲਕ ਮਕਾਨ ਕੋਲ ਚਲਾ ਗਿਆ ਤੇ ਮਕਾਨ ਕਿਰਾਏ ਤੇ ਲੈਣ ਲਈ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਮੈਨੂੰ ਆਖਿਆ ਕਿ ਇਹ ਖਤਰੇ ਵਾਲਾ ਕੰਮ ਹੈ। ਉਹ 300 ਰੁਪਏ ਪ੍ਰਤੀ ਮਹੀਨਾ ਕਿਰਾਏ 'ਤੇ ਮੰਨ ਗਏ।

ਫਿਰ ਮੈਂ ਉਸੇ ਦਿਨ ਹੀ ਉਸ ਮਕਾਨ ਵਿਚ ਤਰਕਸ਼ੀਲ ਲਾਇਬਰੇਰੀ ਖੋਲ ਦਿੱਤੀ ਜੋ ਕਿ ਮੈਂ ਪਹਿਲਾਂ ਆਪਣੇ ਘਰ ਖੋਲਣਾ ਚਾਹੁੰਦਾ ਸੀ। ਲਾਇਬਰੇਰੀ ਖੋਲਣ ਤੋਂ ਬਾਅਦ ਵੀ ਪਾਦਰੀ ਬੰਦਗੀਆਂ ਕਰਨ ਤੋਂ ਨਾ ਹਟਿਆ ਪਰ ਮੈਂ ਬੰਦਗੀ ਲਾਇਬਰੇਰੀ ਵਿਚ ਨਾ ਹੋਣ ਦਿੱਤੀ। ਉਹ ਬੰਦਗੀਆਂ ਬਾਹਰ ਹੀ ਕਰਦੇ ਰਹੇ। ਦੂਜੇ ਹੀ ਦਿਨ ਬਿਨਾਂ ਡਰ ਤੋਂ ਬਹੁਤ ਸਾਰੇ ਲੋਕ ਅਤੇ ਸਕੂਲੀ ਵਿਦਿਆਰਥੀਆਂ ਨੇ ਆਉਣਾ ਸ਼ੁਰੂ ਕਰ ਦਿੱਤਾ। ਅੱਜ ਲੱਗਭਗ ਦੋ ਮਹੀਹਨੇ ਬੀਤਣ ਤੋਂ ਬਾਅਦ ਕਿਸੇ ਵੀ ਵਿਅਕਤੀ ਤੇ ਭੂਤਾਂ-ਚੁੜੇਲਾਂ ਤੇ ਜਾਦੂ-ਟੂਣੇ ਦਾ ਕੋਈ ਪ੍ਰਭਾਵ ਨਹੀਂ ਪਿਆ।

**ਜ਼ਿੰਦੀ ਪੇਂਟਰ,**
**ਪਿੰਡ ਤੇ ਡਾਕ.ਵਿਰਕ(ਜਲੰਧਰ)**

2. ਸਾਡਾ ਪਰਿਵਾਰ ਕਾਫੀ ਲੰਬਾ ਚੌੜਾ ਹੈ। ਪਰਿਵਾਰ ਵਿਚ ਬਹੁਤੇ ਜੀਅ ਕਿਸੇ ਭੂਤ-ਪ੍ਰੇਤ, ਵਹਿਮ-ਭਰਮ, ਪੂਰਾ ਪਰਵਿਰਤੀ ਤੋਂ ਮੁਕਤ ਹਨ। ਪਰ ਕੀ ਵਾਰ ਅਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਜੋ ਸਾਧਾਰਨ ਭੌਤਿਕ ਵਰਤਾਰੇ ਹੁੰਦੇ ਹਨ ਪਰ ਇਸ ਪੱਖੋਂ ਅਸਾਧਾਰਨ ਹੁੰਦੇ ਹਨ ਕਿ ਸਾਡੀ ਸਮਝ ਵਿਚ ਨਾ ਆਉਣ ਕਾਰਨ ਆਮ ਆਦਮੀ ਦੀਆਂ ਧਾਰਨਾਵਾਂ ਨੂੰ ਹਿਲਾ ਕੇ ਰੱਖ ਦਿੰਦੇ ਹਨ।

1982 ਦੇ ਸਿਆਲ ਅਚਾਨਕ ਘਰ ਦੇ ਇਕ ਕੋਨੇ ਵਿਚ, ਕੋਈ ਅੱਧਾ ਮਰਲਾ ਥਾਂ ਹੋਵੇਗੀ, ਲੱਕੜ ਤੇ ਲਾਉਣ ਵਾਲੇ ਡੇਢ ਇੰਚੀ ਪੇਚ ਡਿੱਗਣੇ ਸ਼ੁਰੂ ਹੋ ਗਏ। ਮੇਰੀ ਰਹਾਇਸ਼ ਉਨੀਂ ਦਿਨੀਂ ਮੁਕਤਸਰ ਸੀ ਅਤੇ 15-20 ਦਿਨ ਬਾਅਦ ਹੀ ਘਰ ਗੇੜਾ ਵਜਦਾ ਸੀ। ਘਰੇ ਭਰਾਵਾਂ ਨੇ ਪੂਰੀ ਕੋਸ਼ਿਸ਼ ਕੀਤੀ ਪਰ ਪੇਚਾਂ ਦੇ ਡਿੱਗਣ ਦਾ ਪਤਾ ਨਾ ਲਗਾ ਸਕੇ। ਸਭ ਤੋਂ ਵੱਡੀ ਗੱਲ ਪੇਚ ਸਿਰਫ ਦਿਨ ਵੇਲੇ ਹੀ ਡਿੱਗਦੇ ਸਨ ਅਤੇ ਡਿਗਦੇ ਵੀ ਇਕ ਕੋਨੇ ਵਿਚ ਸਨ। ਸਭ ਤੋਂ ਵੱਡੇ ਭਾਈ ਸਾਹਿਬ ਕੁੱਝ ਸ਼ੰਕਾਵਾਦੀ ਸਨ ਅਤੇ ਸਮਝਦੇ ਸਨ ਕਿ ਸ਼ਾਇਦ ਭੂਤ ਹੁੰਦੇ ਹੋਣ। ਉਹਨਾਂ ਦੀ ਹਾਲਤ ਉਨ੍ਹਾਂ ਮਨੁੱਖਾਂ ਵਰਗੀ ਸੀ ਜੋ ਕਹਿੰਦੇ ਹਨ 'ਠੀਕ ਰੱਬ ਨਹੀਂ, ਮੈਂ ਵੀ ਸਮਝਦਾ, ਪਰ ਜੇ ਹੋਇਆ ਫੇਰ ਕੀ ਬਣੂ।' ਅਖੀਰ ਉਹ ਮੁਕਤਸਰ ਆਏ ਤੇ ਕਹਿੰਦੇ ਕਿ ਤੂੰ ਕਹਿਨਾ ਹੁੰਨੈ, ਭੂਤ ਪ੍ਰੇਤ ਹੈਨੀ, ਘਰੇ ਚੱਲ ਕੇ ਦੱਸ ਪੇਚ ਕਿੱਥੋਂ ਡਿੱਗਦੇ ਐ। ਮੈਂ ਉਸ ਨਾਲ ਸ਼ਨਿੱਚਰਵਾਰ ਸ਼ਾਮ ਨੂੰ ਆਉਣ ਦਾ ਵਾਅਦਾ ਕੀਤਾ।

ਸ਼ਨਿੱਚਰਵਾਰ ਸ਼ਾਮ ਜਦੋਂ ਮੈਂ ਘਰ ਪਹੁੰਚਿਆ, ਮੇਖਾਂ ਅਜੇ ਵੀ ਡਿੱਗਣ ਦੀ ਖਬਰ ਸੀ ਪਰ ਉਸ ਦਿਨ ਹਨੇਰਾ ਹੋ ਚੁੱਕਾ ਸੀ ਅਤੇ ਮੇਖਾਂ ਡਿੱਗਣੀਆਂ ਬੰਦ ਹੋ ਚੁੱਕੀਆਂ ਸਨ। ਅਗਲੇ ਦਿਨ ਸੁਭਾ ਹੀ ਮੈਂ ਵਿਹੜੇ ਦੇ ਉਸ ਕੋਨੇ ਵਿਚ, ਜਿੱਥੇ ਮੇਖਾਂ ਡਿੱਗਦੀਆਂ ਸਨ, ਚੰਗੀ ਤਰ੍ਹਾਂ ਝਾੜੂ ਮਰਵਾ ਦਿੱਤਾ। ਪਰ ਸੂਰਜ ਨਿਕਲਣ ਦੇ ਥੋੜਾ ਚਿਰ ਬਾਅਦ ਹੀ ਮੇਖਾਂ ਡਿੱਗਣੀਆਂ ਸ਼ੁਰੂ ਹੋ ਗਈਆਂ। ਇਹ ਸਾਫ ਸੀ ਕਿ ਮੇਖਾਂ ਦੂਰੋਂ ਨਹੀਂ ਸਨ ਡਿੱਗ ਰਹੀਆਂ, ਕਿਉਂਕਿ ਮੇਖਾਂ ਬਹੁਤ ਥੋੜੇ ਥਾਂ ਵਿੱਚ ਡਿੱਗ ਰਹੀਆਂ ਸਨ ਅਤੇ ਦੂਰੋਂ ਇਹ ਹੋਣਾ ਅਸੰਭਵ ਸੀ ਕਿਉਂਕਿ ਦੂਰੋਂ ਡਿੱਗਣ ਨਾਲ ਪੇਚ ਦੂਰ ਤਕ ਖਿੰਡ ਜਾਣੇ ਸਨ। ਸੋ ਪੇਚਾਂ ਦਾ ਸੋਮਾ ਘਰ ਜਾਂ ਨੇੜੇ-ਤੇੜੇ ਸੀ। ਘਰ ਦੇ ਤਿੰਨ ਪਾਸੇ ਗਲੀਆਂ ਸਨ ਤੇ ਚੌਥੇ ਪਾਸੇ ਮਕਾਨ ਸੀ। ਸੋ ਸਿਰਫ ਦੋ ਕੋਨਿਆਂ ਤੋਂ ਦੋ ਆਦਮੀ ਨਿਗ੍ਹਾ ਰੱਖ ਸਕਦੇ ਸਨ। ਵਿਹੜਾ ਸਾਫ ਕਰਵਾ ਕੇ ਮੈਂ ਤੇ ਮੇਰਾ ਸਭ ਤੋਂ ਛੋਟਾ ਭਾਈ ਦੋ ਕੋਨਿਆਂ ਤੇ ਬੈਠ ਗਏ ਪਰ ਸਿੱਟਾ ਉਹੀ। ਪੇਚ ਡਿੱਗਣੇ ਅਜੇ ਵੀ ਜਾਰੀ ਸਨ। ਪੇਚ ਕੋਈ ਜ਼ਿਆਦਾ ਨਹੀਂ ਸਨ ਡਿੱਗ ਰਹੇ ਪਰ ਇੱਕਾ-ਦੁੱਕਾ। ਸ਼ਾਮ ਤੱਕ ਕੋਈ 30-40 ਘਰੇ ਵੀ ਕੋਈ ਅਜਿਹਾ ਨਹੀਂ ਸੀ ਮਿਲ ਰਿਹਾ।

ਸ਼ਾਮ ਨੂੰ ਵੱਡੇ ਭਾਈ ਸਾਹਿਬ ਖੇਤ ਤੋਂ ਆਏ ਤੇ ਪੁੱਛਣ ਲੱਗੇ ਕਿ ਪੇਚਾਂ ਦਾ ਕੋਈ ਸੁਰਾਗ ਲੱਭਾ? ਪਰ ਮੇਰੇ ਕੋਲ ਕੋਈ ਜਵਾਬ ਨਹੀਂ ਸੀ। ਮੈਂ ਇਹ ਕਹਿਕੇ, ਕਿ 'ਚਲੋ ਸ਼ਾਮ ਤੱਕ ਛਟਾਂਕ, ਅੱਧੀ ਛਟਾਂਕ ਪੇਚ ਹੀ ਡਿੱਗਦੇ ਹਨ, ਕੱਠੇ ਕਰ ਲਿਆ ਕਰੋ ਤੇ ਵੇਚ ਦਿਆ ਕਰੋ, ਆਪਣਾ ਕੀ ਜਾਂਦੈ।' ਗੱਲ ਹਾਸੇ ਪਾ ਕੇ ਟਾਲਣੀ ਚਾਹੀ ਪਰ ਉਹ ਕਹਿਣ ਲੱਗੇ ਕਿ ਹੱਸ ਕੇ ਨਾ ਟਾਲ, ਪੇਚਾਂ ਦਾ ਸੋਮਾ ਲੱਭ ਕੇ ਦੱਸੇਂ ਤਾਂ ਜਾਣੀਏ।

ਅਗਲੀ ਸਵੇਰ ਅਜੇ ਮਸਲਾ ਭਖਿਆ ਨਹੀਂ ਸੀ ਅਤੇ ਇਸਤੋਂ ਪਹਿਲਾਂ ਕਿ ਕਿਸੇ ਦੇ ਮਨ ਵਿਚ ਭੂਤਾਂ ਜਾਂ 'ਓਪਰੀ ਸ਼ੈ' ਜਾਂ 'ਸਿੱਟ' ਪੱਕਾ ਘਰ ਕਰਦੀ, ਮਾਮਲਾ ਸਾਫ ਹੋ ਗਿਆ। ਘਰੇ ਵਰਾਂਡਿਆਂ ਦੇ ਥੰਮਾਂ ਵਿਚਕਾਰ 7 ਫੁੱਟ ਤੇ ਇਕ ਸਲੈਬ ਸੀ ਜਿਸਨੂੰ ਬਾਹਰ ਵਾਲੇ ਪਾਸਿਓਂ ਛੱਤ ਤੱਕ ਬੰਦ ਕਰਕੇ ਇਕ ਟਾਣ ਜਿਹੀ ਬਣਾਈ ਹੋਈ ਸੀ। ਉਸਦੇ ਥੱਲੇ ਧੁੱਪੇ ਇਕ ਮੇਜ਼ ਰੱਖਿਆ ਸੀ। ਇਕ ਮੇਖਾਂ ਵਾਲੀ ਖਾਕੀ ਕਾਗਜ਼ ਦਾ ਲਿਫਾਫਾ ਧੜੰਮ ਕਰਕੇ ਮੇਜ਼ ਤੇ ਡਿੱਗਿਆ ਤੇ ਚਿੜੀ ਉੱਡੀ ਤੇ ਉਸਤੋਂ ਬਾਅਦ ਮੇਖਾਂ ਡਿੱਗਣੀਆਂ ਬੰਦ ਹੋ ਗਈਆਂ। ਮੇਜ਼ ਉਪਰ ਖੜੇ ਹੋ ਕੇ ਪਤਾ ਲੱਗਿਆ ਕਿ ਚਿੜੀਆਂ ਆਲ੍ਹਣਾ ਪਾ ਰਹੀਆਂ ਸਨ ਅਤੇ ਸੁਰੱਖਿਅਤ ਥਾਂ ਬਣਾਉਣ ਲਈ ਲਿਫਾਫੇ ਵਿਚਲੀਆਂ ਮੇਖਾਂ ਇਕ ਇਕ ਕਰਕੇ ਬਾਹਰ ਸੁੱਟ ਰਹੀਆਂ ਸਨ। ਬਾਕੀ ਥਾਂ ਤੇ ਪੀਪੀਆਂ ਵਗੈਰਾ ਪਈਆਂ ਸਨ ਅਤੇ ਲਿਫਾਫੇ ਵਾਲੀ ਥਾਂ ਉਹ ਅਸਾਨੀ ਨਾਲ ਖਾਲੀ ਕਰ ਸਕਦੀਆਂ ਸਨ। ਸਾਰੇ ਘਰਦਿਆਂ ਤੇ ਖਾਸ ਕਰਕੇ ਮੈਂ ਸੁਖ ਦਾ ਸਾਹ ਲਿਆ।

ਸੋਚਣ ਵਾਲੀ ਗੱਲ ਇਹ ਹੈ ਕਿ ਜੇਕਰ ਚਿੜੀਆਂ ਸਾਰੀਆਂ ਮੇਖਾਂ ਬਾਹਰ ਸੁੱਟਣ ਵਿਚ ਕਾਮਯਾਬ ਹੋ ਜਾਂਦੀਆਂ ਤੇ ਇਸਦੇ ਸੋਮੇ ਦਾ ਸਾਨੂੰ ਪਤਾ ਲੱਗਦਾ ਤਾਂ ਕੀ ਸਾਨੂੰ ਭੂਤਾਂ-ਪ੍ਰੇਤਾਂ ਤੇ ਲੋਕਾਂ ਵੱਲੋਂ ਕੀਤਾ ਟੂਣਾ-ਟਾਮਣ ਸਮਝ ਲੈਣਾ ਚਾਹੀਦਾ ਸੀ? ਬਿਲਕੁਲ ਨਹੀਂ। ਜੇਕਰ ਕੋਈ ਭੌਤਿਕ ਵਰਤਾਰਾ ਸਾਡੀ ਸਮਝ ਤੋਂ ਬਾਹਰ ਹੈ ਤਾਂ ਮਤਲਬ ਸਿਰਫ ਏਨਾ ਹੈ ਕਿ ਅਸੀਂ ਇਸਨੂੰ ਸਮਝ ਵਿਚ ਅਜੇ ਅਸਮਰਥ ਹਾਂ।

**ਸੁਰਜੀਤ ਦਲ ਸਿੰਘ ਵਾਲਾ**

ਸਫਾ 39 ਦੀ ਬਾਕੀ

ਲਈ, ਸ਼ਕਤੀ ਵਿਖਾਉਣ ਲਈ ਬਾਹਰ ਬੁਲਾਇਆ ਤਾਂ ਮਾਤਾ ਬਾਹਰ ਨਾ ਆਈ। ਫਿਰ ਜਿਸ ਪੀੜਤ ਪਰਿਵਾਰ ਨੇ ਪੰਚਾਇਤ ਕੋਲ ਸ਼ਕਾਇਤ ਕੀਤੀ ਸੀ ਉਨ੍ਹਾਂ ਨੇ ਪੰਚਾਇਤ ਦੇ ਦਬਾਅ ਪਾਉਣ ਤੇ ਮਾਤਾ ਬਾਹਰ ਆਈ। ਪੀੜਤ ਪਰਿਵਾਰ ਨੇ ਤਰਕਸ਼ੀਲ ਮੈਂਬਰਾਂ ਦੇ ਸਾਹਮਣੇ ਮਾਤਾ ਨੂੰ ਪੁੱਛਿਆ ਕਿ ਉਨ੍ਹਾਂ ਦਾ ਰਿਸ਼ਤੇਦਾਰ ਜੋ ਸ਼ੂਗਰ ਦੀ ਬੀਮਾਰੀ ਨਾਲ ਮਰ ਗਿਆ, ਉਸ ਦੀ ਸ਼ੂਗਰ ਦੀ ਦਵਾਈ ਵੀ ਮਾਤਾ ਨੇ ਛੁਡਵਾ ਦਿੱਤੀ ਸੀ, ਉਹ ਉਸ ਨੂੰ ਠੀਕ ਕਿਉਂ ਨੀਂ ਕਰ ਸਕੀ। ਇਸ ਦਾ ਕੋਈ ਜਵਾਬ ਦੇਣ ਦੀ ਥਾਂ ਉਹ ਅਖੌਤੀ ਮਾਤਾ ਉਲਟਾ ਪੰਚਾਇਤ ਅਤੇ ਪੁਲਿਸ ਦੇ ਸਾਹਮਣੇ ਹੀ ਗਾਲੀ-ਗਲੋਚ ਕਰਨ ਲੱਗੀ। ਇਸ ਘਟਨਾ ਨੂੰ ਦੇਖਕੇ ਮੈਂ ਹੈਰਾਨ ਹੋ ਗਿਆ ਅਤੇ ਮੇਰੇ ਮਨ ਵਿਚ ਅਜਿਹੇ ਲੋਕਾਂ ਪ੍ਰਤੀ ਨਫਰਤ ਭਰ ਗਈ। ਮੈਂ ਇਹੋ ਜਿਹੇ ਲੋਕਾਂ ਖਿਲਾਫ ਪ੍ਰਚਾਰ ਕਰਨ ਦਾ ਮਨ ਵਿਚ ਸੰਕਲਪ ਲੈ ਲਿਆ। ਇਸ ਕਰਕੇ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ:) ਦੀ ਇਕਾਈ ਸਰਹਿੰਦ ਦਾ ਮੈਂਬਰ ਬਣ ਗਿਆ।

**ਡਾ.ਰਵਿੰਦਰ ਸਿੰਘ, ਇਕਾਈ ਸਰਹਿੰਦ**

# ਸਰਗਰਮੀਆਂ

## ਫਾਜ਼ਿਲਕਾ

### ਟਰੇਨਿੰਗ ਕੈਂਪ

0 ਨਿਊ ਪੰਜਾਬ ਵਰਕਸ਼ਾਪ ਕੋਲ ਇਕ ਟਰੇਨਿੰਗ ਕੈਂਪ ਰੱਖਿਆ ਗਿਆ। ਇਸ ਕੈਂਪ ਨੂੰ ਮਾਨਸਿਕ ਵਿਭਾਗ ਦੇ ਜੋਨ ਮੁਖੀ ਮਾ: ਜਗਜੀਤ ਸਿੰਘ ਨੇ ਸੰਬੋਧਨ ਕੀਤਾ। ਇਸ ਤੋਂ ਬਿਨਾਂ ਲਾਧੂਕਾ ਇਕਾਈ ਤੋਂ ਆਗੂ ਸਾਥੀ ਸੰਦੀਪ ਸਾਹਿਲ ਅਤੇ ਸ:ਭਗਤ ਚਿਮਣੇਵਾਲਾ ਵੀ ਹਾਜ਼ਰ ਹੋਏ। ਮਾ:ਜਗਜੀਤ ਸਿੰਘ ਜੀ ਨੇ ਨਵੇਂ ਮੈਂਬਰਾਂ ਦੇ ਮਨਾਂ 'ਚ ਉਠਦੇ ਸਵਾਲਾਂ ਦੇ ਜਵਾਬ ਅਤੇ ਹਰੇਕ ਮੈਂਬਰ ਨੂੰ ਭਾਸ਼ਣ ਦੇਣ ਸਬੰਧੀ ਜਾਣਕਾਰੀ ਦਿੱਤੀ। ਸ:ਭਗਤ ਸਿੰਘ ਨੇ "ਆਤਮਾ ਅਤੇ ਪਰਮਾਤਮਾ" ਦੇ ਵਿਸ਼ੇ 'ਤੇ ਗੱਲ ਕੀਤੀ। ਸਟੇਜ ਸੈਕਟਰੀ ਦੀ ਜ਼ਿੰਮੇਵਾਰੀ ਸੁਰਿੰਦਰ ਗੰਜੂਆਣਾ ਨੇ ਨਿਭਾਈ। ਕਰੀਬ 20-25 ਸਾਥੀ ਕੈਂਪ 'ਚ ਸ਼ਾਮਲ ਹੋਏ।

### ਤਰਕਸ਼ੀਲ ਮੇਲਾ

0 ਗੁਰਮੰਦਰ ਸਿੰਘ ਪੱਤਰਕਾਰ ਅਤੇ ਇਨ੍ਹਾਂ ਦੇ ਪਿੰਡ ਦੀ "ਸਰਵ ਭਾਰਤ ਨੌਜਵਾਨ ਸਭਾ" ਦੀ ਮੱਦਦ ਨਾਲ ਪਿੰਡ ਵਿੱਚ ਨਾਟਕ ਮੇਲਾ ਕਰਵਾਇਆ ਗਿਆ। ਸ਼ਹੀਦੇ ਆਜ਼ਮ ਭਗਤ ਸਿੰਘ ਨੂੰ ਸਮਰਪਿਤ ਮੇਲਾ ਪਿੰਡ ਆਜਮਵਾਲਾ ਵਿਖੇ ਹੋਇਆ। ਵੱਖ ਵੱਖ ਇਨਕਲਾਬੀ ਅਤੇ ਅੰਧਵਿਸ਼ਵਾਸ਼ ਵਿਰੋਧੀ ਨਾਟਕ ਖੇਡੇ ਗਏ। ਇੱਕ ਸਾਹਿਤ ਸਟਾਲ ਵੀ ਲਗਾਈ ਗਈ। ਪਿੰਡ ਵਾਸੀਆਂ ਨੇ ਇਸ ਮੇਲੇ ਨੂੰ ਬਹੁਤ ਪਸੰਦ ਕੀਤਾ ਅਤੇ ਅੱਗੇ ਤੋਂ ਇਸ ਤਰ੍ਹਾਂ ਦੇ ਸਭਿਆਚਾਰਕ ਪ੍ਰੋਗਰਾਮ ਕਰਵਾਉਂਦੇ ਰਹਿਣ ਦਾ ਵਾਅਦਾ ਕੀਤਾ।

### ਸੈਮੀਨਾਰ

0 ਫਾਜ਼ਿਲਕਾ ਦੇ ਡੀ.ਸੀ.ਮਾਡਲ ਸਕੂਲ ਵਿਚ ਇਕ ਟਰੇਨਿੰਗ ਕੈਂਪ ਰੱਖਿਆ ਗਿਆ। ਇਸ ਦੇ ਮੁੱਖ ਬੁਲਾਰੇ ਓਮ ਸੁਪਰ ਸਨ। ਸੰਦੀਪ ਸਾਹਿਲ ਨੇ ਜਾਦੂਗਰ ਵਜੋਂ ਕਲਾ ਦਾ ਪ੍ਰਦਰਸ਼ਨ ਕੀਤਾ ਅਤੇ ਬੱਚਿਆਂ ਨੂੰ ਜਾਦੂ ਪ੍ਰਤੀ ਭਰਮ ਦੀ ਸ਼ੱਕਾ ਨਵਿਰਤੀ ਕੀਤੀ ਅਤੇ ਕਿਹਾ ਕਿ ਜਾਦੂ ਇਕ ਹੱਥ ਦੀ ਕਲਾ ਹੈ। ਇਸ ਤੋਂ ਬਾਅਦ ਓਂਕਾਰ ਨਾਥ ਨੇ ਸੰਬੋਧਨ ਕੀਤਾ। ਉਨ੍ਹਾਂ ਵਧ ਰਹੇ ਨਸ਼ਿਆਂ ਅਤੇ ਵਧ ਰਹੀ ਭਰੂਣ ਹੱਤਿਆ ਤੇ ਚਿੰਤਾ ਪ੍ਰਗਟਾਈ। ਸਥਾਨਕ ਸਕੂਲ ਦੇ ਬੱਚੇ "ਜੇਅੰਤ ਰਿਸ਼ੀ' ਨੇ ਇਨਕਲਾਬੀ ਕਵਿਤਾ ਬੋਲੀ। ਅਖੀਰ ਵਿਚ ਸਕੂਲ ਦੀ ਪਿੰਸੀਪਲ ਸ੍ਰੀਮਤੀ ਊਸ਼ਾ ਨੇ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ। ਡਾ.ਕੈਲਾਸ਼ ਬਹਾਦਰ ਨੇ ਸਾਹਿਤ ਸਟਾਲ ਲਗਾਈ। ਇੱਥੇ ਛੇਵੀਂ ਤੋਂ ਲੈਕੇ ਦਸਵੀਂ ਕਲਾਸ ਦੇ ਲਗਭਗ 400 ਬੱਚੇ ਅਤੇ ਪੰਦਰਾਂ ਦੇ ਲਗਭਗ ਟੀਚਰ ਹਾਜ਼ਰ ਸਨ।

**-ਸੁਰਿੰਦਰ ਗੰਜੂਆਣਾ**

## ਰੋਪੜ:

0 ਦਸਹਿਰਾ ਉਤਸਵ ਸਮੇਂ ਚਮਕੌਰ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਦਿੱਤਾ ਗਿਆ। ਪਵਨ ਰੱਤੋਂ, ਚਰਨ ਸਿੰਘ ਬੇਲਾ, ਰਾਜਿੰਦਰ ਸਿੰਘ ਮਾਲਵਾ ਸਾਰਾ ਦਿਨ ਵਾਰੀ ਵਾਰੀ ਸੰਬੋਧਨ ਕਰਦੇ ਰਹੇ। ਜਾਦੂ ਦਾ ਸ਼ੋਅ ਵਾਰੀ ਵਾਰੀ ਸੰਬੋਧਨ ਕਰਦੇ ਰਹੇ। ਜਾਦੂ ਦਾ ਸ਼ੋਅ ਅਜੀਤ ਪ੍ਰਦੇਸੀ ਤੇ ਜਸਪਾਲ ਸਿੰਘ ਮਾਜਰੀ ਠੇਕੇਦਾਰਾਂ ਦਿੰਦੇ ਰਹੇ। ਸਾਹਿਤ ਸਟਾਲ ਦੀ ਜ਼ਿੰਮੇਵਾਰੀ ਇਕਬਾਲ ਸਿੰਘ ਜੇ.ਈ.ਬੇਲਾ ਜੀ ਨੇ ਨਿਭਾਈ। ਸਿੱਟੇ ਵਜੋਂ ਇਹ ਇਕ ਚੰਗਾ ਉੱਦਮ ਹੋ ਨਿੱਬੜਿਆ।

0 ਸਰਕਾਰੀ ਐਲੀਮੈਂਟਰੀ ਸਕੂਲ ਪਿੰਡ ਭਲਿਆਣ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸਕੂਲ ਦੇ ਹੈਡਮਿਸਟਰੈਸ ਮੈਡਮ ਸੁਦੇਸ਼ ਜੀ ਨੇ ਪ੍ਰੋਗਰਾਮ ਦਾ ਉਦਘਾਟਨ ਕੀਤਾ। ਇਸ ਸਮੇਂ ਅਸ਼ੋਕ ਕੁਮਾਰ ਜੀ, ਜਸਪਾਲ ਸਿੰਘ ਮਾਜਰੀ ਠੇਕੇਦਾਰਾਂ ਅਤੇ ਅਜੀਤ ਪ੍ਰਦੇਸੀ ਹੋਰਾਂ ਨੇ ਜਾਦੂ ਸ਼ੋਅ ਤੇ ਤਰਕਸ਼ੀਲ ਤਕਰੀਰਾਂ ਕੀਤੀਆਂ। ਬੱਚਿਆਂ ਤੇ ਟੀਚਰਾਂ ਵੱਲੋਂ ਹਰ ਪੱਖੋਂ ਭਰਵਾਂ ਸਹਿਯੋਗ ਮਿਲਿਆ।

**-ਪਵਨ ਕੁਮਾਰ, ਰੱਤੋਂ**

## ਕਲਾਨੌਰ:

### ਤਰਕਸ਼ੀਲ ਮੇਲਾ

0 ਸ਼ਹੀਦ ਭਗਤ ਸਿੰਘ ਸਭਿਆਚਾਰਕ ਮੰਚ(ਰਜਿ:) ਕਲਾਨੌਰ ਵੱਲੋਂ ਨਵਾਂ ਕਟੜਾ ਮੁਹੱਲਾ ਵਿਚ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਤਰਕਸ਼ੀਲਾਂ ਵੱਲੋਂ ਅੱਖਾਂ 'ਤੇ ਪੱਟੀ ਬੰਨ ਕੇ ਸ਼ਹਿਰ ਦੇ ਬਜ਼ਾਰਾਂ ਵਿਚ ਮੋਟਰ ਸਾਈਕਲ ਚਲਾਇਆ ਗਿਆ। ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਜਾਦੂ ਦੇ ਟਰਿੱਕ ਅਤੇ ਉਹਨਾਂ ਬਾਰੇ ਜਾਣਕਾਰੀ ਦਿੱਤੀ ਗਈ। ਨਾਟਕ 'ਤੇ ਦੇਵ ਪੁਰਸ਼ ਹਾਰ ਗਏ', 'ਮਿੱਟੀ ਰੁਦਨ ਕਰੇ' ਅਤੇ ਕੋਰੀਓਗ੍ਰਾਫੀ "ਮੈਂ ਧਰਤੀ ਪੰਜਾਬ ਦੀ, ਲੋਕੋ ਵਸਦੀ ਉੱਜੜ ਗਈ" ਦੀ ਭਾਵਪੂਰਵਕ ਪੇਸ਼ਕਾਰੀ ਨੇ ਲੋਕਾਂ ਨੂੰ ਭਾਰਤ ਦੇ ਮਹਾਨ ਸਪੂਤਾਂ ਭਗਤ ਸਿੰਘ, ਰਾਜਗੁਰੂ, ਸੁਖਦੇਵ, ਊਧਮ ਸਿੰਘ ਤੇ ਹੋਰ ਕੁਰਬਾਨੀ ਦੇ ਪੁੰਜਾਂ ਬਾਰੇ ਸੋਚਣ ਲਈ ਮਜ਼ਬੂਰ ਕੀਤਾ। ਭਰੂਣ ਹੱਤਿਆ ਬਾਰੇ "ਮੈਨੂੰ ਕੁੱਖ 'ਚ ਨਾ ਕਤਲ ਕਰਾ ਨੀ ਮਾਏ ਮੇਰੀਏ, ਮੈਨੂੰ ਜੱਗ ਵੇਖਣ ਦਾ ਚਾਅ" ਨੇ ਲੋਕਾਂ ਨੂੰ ਝੰਜੋੜਕੇ ਰੱਖ ਦਿੱਤਾ। ਭਰਵੇਂ ਇਕੱਠ ਨੇ ਬਾਹਾਂ ਖੜੀਆਂ ਕਰਕੇ ਇਸ ਅਲਾਮਤ ਤੋਂ ਬਚਣ ਦਾ ਪ੍ਰਣ ਕੀਤਾ। ਤਰਕਸ਼ੀਲ ਮੇਲੇ ਵਿਚ ਮਾ:ਗੁਰਮੀਤ ਸਿੰਘ ਹਕੀਮਪੁਰ, ਰਾਜਨ ਕੁਮਾਰ, ਗਗਨ, ਪ੍ਰੋ.ਹਰਜੀਤ ਸਿੰਘ, ਰਜਿੰਦਰ ਕੁਮਾਰ, ਮਾਝਾ ਜੋਨ ਦੇ ਮੁਖੀ ਸਤਨਾਮ ਸ਼ਿੰਘ ਕਿਰਤੀ ਨੇ ਵੀ ਸੰਬੋਧਨ ਕੀਤਾ। ਤਰਕਸ਼ੀਲ ਆਗੂ ਬਘੇਲ ਸਿੰਘ, ਗੁਰਨਾਮ ਸਿੰਘ ਬੁੱਢਾਕੋਟ, ਸੰਦੀਪ ਸਿੰਘ ਧਾਰੀਵਾਲ ਭੋਜਾ, ਮੱਖਣ ਸਿੰਘ ਆਰੇਵਾਲਾ, ਰੌਸ਼ਨ ਲਾਲ, ਰਜੇਸ਼ ਕੁਮਾਰ ਹੈਪੀ, ਬੂਟਾ ਸਿੰਘ ਪੰਨਵਾਂ, ਸੁਖਜਿੰਦਰ ਸਿੰਘ ਹਕੀਮਪੁਰ, ਡਾ.ਲਖਬੀਰ ਸਿੰਘ ਵਿਸ਼ੇਸ਼ ਤੌਰ ਤੇ ਹਾਜ਼ਰ ਹੋਏ।

**-ਗਰਮੀਤ ਸਿੰਘ**

## ਗੱਗੋ ਮਾਹਲ:

0 ਸਿੰਧੀ ਪੈਲੇਸ ਗੱਗੋ ਮਾਹਲ ਵਿੱਚ ਸਤਨਾਮ ਸਿੰਘ ਜੰਡਿਆਲਾ ਗੁਰੂ ਨੇ ਖੜੇ ਹੋ ਕੇ ਤੇ ਸੰਦੀਪ ਕੁਮਾਰ ਧਾਰੀਵਾਲ ਨੇ ਅੱਖਾਂ ਤੇ ਪੱਟੀ ਬੰਨ ਕੇ ਗੱਗੋ ਮਾਹਲ, ਕੱਲੋ ਮਾਲ, ਦੂਜੋਵਾਲ, ਥੋਬਾ ਤੇ ਭਿਆਲ ਭੱਟੀ ਆਦਿ ਦਾ ਚੱਕਰ ਲਾਇਆ। ਅਮਨ ਰਣਜੀਤ ਨੇ ਆਇਆਂ ਦਾ ਸਵਾਗਤ ਕਰਦਿਆਂ ਤਰਕਸ਼ੀਲ ਨਜ਼ਰੀਆ, ਕੀ, ਕਿਉਂ ਤੇ ਕਿਵੇਂ ਅਪਨਾਉਣ ਦਾ ਸੱਦਾ ਦਿੱਤਾ। ਸਾਥੀ ਤੇਜਪਾਲ ਜੋਨ ਆਗੂ ਨੇ ਜਾਦੂ ਦੇ ਹੈਰਾਨਕੁਨ ਟਰਿੱਕ ਕਰਕੇ ਦੱਸਿਆ ਕਿ ਕਿਵੇਂ ਪਖੰਡੀ, ਸਾਧ, ਜੋਤਸ਼ੀ ਤੇ ਤਾਂਤਰਿਕ ਲੋਕਾਂ ਨੂੰ ਲੁੱਟਦੇ ਹਨ। ਉਹਨਾਂ ਤਰਕਸ਼ੀਲ ਮੇਲਿਆਂ ਦਾ ਮੰਤਵ ਵੀ ਸਪਸ਼ਟ ਕੀਤਾ। ਸਾਥੀ ਗੁਰਮੇਲ ਸ਼ਾਮ ਨਗਰ ਨੇ 'ਮੈਂ ਔਰਤ ਹਾਂ ਜੱਗ ਦੀ ਜਣਨੀ' ਤੇ ਇਨਕਲਾਬੀ ਟੱਪੇ ਗਾ ਕੇ ਚੰਗਾ ਰੰਗ ਬੰਨ੍ਹਿਆ। ਨਵਯੁੱਗ ਕਲਾ ਮੰਚ ਅੰਮ੍ਰਿਤਸਰ ਨੇ ਦਲਬੀਰ ਕਲੇਰ ਦੀ ਨਿਰਦੇਸ਼ਨਾ ਹੇਠ ਵਹਿਮਾਂ ਭਰਮਾਂ ਤੇ ਸਮਾਜਿਕ ਬੁਰਾਈਆਂ ਨੂੰ ਭੰਡਦੇ ਟਾਕਟਰ 'ਬੱਕਰਾਂ ਕਿਸ਼ਤਾਂ 'ਚ ਅਤੇ ਮੰਗਤੀ ਆਂਟੀ' ਪੇਸ਼ ਕੀਤੇ। ਕੋਰੀਓਗ੍ਰਾਫੀ 'ਕੁੱਖ 'ਚ ਨਾ ਕਤਲਾ ਕਰਾ' ਵੀ ਪੇਸ਼ ਕੀਤੀ। ਸਤਨਾਮ ਕਿਰਤੀ ਜੋਨ ਮੁਖੀ ਨੇ ਪਾਖੰਡੀ ਸਾਧਾਂ ਦੇ ਚੁੰਗਲ 'ਚੋਂ ਬਚਣ ਤੇ ਬਾਕੀ ਲੋਕਾਂ ਨੂੰ ਬਚਾਉਣ ਦਾ ਸੱਦਾ ਦਿੰਦਿਆਂ ਪਾਖੰਡੀਆਂ ਦੀਆਂ ਕਰਤੂਤਾਂ ਨੂੰ ਨੰਗਿਆਂ ਕੀਤਾ। ਸਾਥੀ ਸਵਿੰਦਰ ਸਿੰਘ ਧਾਰੀਵਾਲ ਭੋਜਾ ਨੇ ਤਰਕਸ਼ੀਲ ਸਾਹਿਤ ਪੜ੍ਹਣ ਦਾ ਹੋਕਾ ਦਿੱਤਾ ਤਾਂ ਸਟਾਲ ਤੋਂ 1000 ਤੋਂ ਵੱਧ ਦਾ ਸਾਹਿਤ ਵਿਕਿਆ ਤੇ 'ਤਰਕਸ਼ੀਲ' ਮੈਗਜ਼ੀਨ ਦੇ ਸਲਾਨਾ ਚੰਦੇ ਵੀ ਭਰੇ ਗਏ। ਪ੍ਰਿੰਸੀਪਲ ਰਣਜੀਤ ਕੌਰ, ਸਾਥੀ ਗੁਰਪ੍ਰੀਤ, ਜਗਮਨਜੀਤ, ਹਰਪ੍ਰਤਾਪ, ਗੁਰਦੀਪ, ਸਤਪਾਲ, ਸੰਦੀਪ, ਸ਼ੇਰੇ ਪੰਜਾਬ ਵੈਲਫੇਅਰ ਸੁਸਾਇਟੀ ਦੇ ਪ੍ਰਧਾਨ ਡਾ.ਦੀਦਾਰ ਸਿੰਘ, ਭਾਰਤੀ ਕਿਸਾਨ ਯੂਨੀਅਨ ਦੇ ਸ੍ਰ.ਗੁਰਿੰਦਰਬੀਰ ਸਿੰਘ ਥੋਬਾ, ਚੇਤਨ ਪੱਡਾ ਨਵਾਂ ਜਮਾਨਾ, ਸ੍ਰ.ਹਰਮੀਤ ਸਿੰਘ ਗੱਗੋ ਮਾਹਲ ਆਦਿ ਦਾ ਖਾਸ ਯੋਗਦਾਨ ਰਿਹਾ। ਭੂਰਾ ਸਿੰਘ ਮਹਿਮਾ ਸਰਜਾ ਨੇ ਦੱਸਿਆ ਕਿ ਕਿਵੇਂ ਅਸੀਂ ਲੋਕ 2000 ਵਰ੍ਹਿਆਂ ਤੱਕ ਅੰਧਵਿਸ਼ਵਾਸ਼ ਸਦਕਾ ਹੀ ਗੁਲਾਮ ਰਹੇ। ਉਨ੍ਹਾਂ ਨੇ ਅੰਧਵਿਸ਼ਵਾਸ਼ਾਂ ਨੂੰ ਛੱਡ ਕੇ ਨਰੋਏ ਸਮਾਜ ਦੀ ਸਿਰਜਣਾ ਦਾ ਸੱਦਾ ਦਿੱਤਾ ਤੇ ਸੁਸਾਇਟੀ ਦੀਆਂ 23 ਸ਼ਰਤਾਂ 'ਚੋਂ ਕੋਈ ਵੀ ਇਕ ਸ਼ਰਤ ਜਿੱਤਣ ਵਾਲੇ ਨੂੰ 5 ਲੱਖ ਦੇ ਇਨਾਮ ਦਾ ਖੁੱਲਾ ਚੈਲੰਜ ਕੀਤਾ। ਮੇਲੇ 'ਚ 2500 ਤੋਂ ਵੱਧ ਦਰਸ਼ਕਾਂ ਨੇ ਹਿੱਸਾ ਲਿਆ।

**ਅਮਨ ਰਣਜੀਤ**

## ਰਾਜਪੁਰਾ:

### ਸੂਰਜ ਗ੍ਰਹਿਣ ਬਾਰੇ ਜਾਣਕਾਰੀ:

0 ਸੂਰਜ ਗ੍ਰਹਿਣ ਬਾਰੇ ਇਕਾਈ ਦੀ ਸਰਗਰਮੀ ਇਹ ਰਹੀ ਕਿ ਪ੍ਰਧਾਨ ਐਸ.ਐਲ.ਰਾਜਪੁਰਾ,ਹਰਦੀਪ ਨਰੜ ਅਤੇ ਸਾਥੀ ਫਕੀਰ ਚੰਦ ਦੀ ਟੀਮ ਨੇ ਪਿੰਡ ...ਵਿਖੇ ਸਰਕਾਰੀ ਮਿਡਲ ਸਕੂਲ ਵਿਚ ਜਾਕੇ ਸਕੂਲ ਦੇ ਸਾਰੇ ਵਿਦਿਆਰਥੀਆਂ ਨੂੰ ਗ੍ਰਹਿਣ ਬਾਰੇ ਜਾਣਕਾਰੀ ਦਿੱਤੀ। ਫਕੀਰ ਚੰਦ ਨੇ ਬਲੈਕ ਬੋਰਡ ਤੇ ਸੂਰਜ ਚੰਨ ਧਰਤੀ ਅਤੇ ਇਨ੍ਹਾਂ ਦਾ ਇਕ ਲਾਈਨ ਵਿਚ ਆਉਣਾ ਤੇ ਕਿਸ ਤਰ੍ਹਾਂ ਚੰਨ ਦੀ ਛਾਂ ਧਰਤੀ ਤੇ ਪੈਂਦ ਕਰਕੇ ਧਰਤੀ ਦੇ ਉਸ ਭਾਗ ਦੇ ਲੋਕਾਂ ਨੂੰ ਸੂਰਜ ਨਜ਼ਰ ਨਾ ਆਉਣ ਨੂੰ ਸੂਰਜ ਗ੍ਰਹਿਣ ਦੱਸਿਆ। ਇਸੇ ਤਰ੍ਹਾਂ ਚੰਨ ਗ੍ਰਹਿਣ ਬਾਰੇ ਵੀ ਦੱਸਿਆ ਗਿਆ।

ਗ੍ਰਹਿਆਂ ਪਿੱਛੇ ਕੰਮ ਕਰਦੇ ਵਿਗਿਆਨਕ ਕਾਰਨ ਵੀ ਦੱਸੇ ਗਏ ਤੇ ਵਹਿਮਾਂ ਭਰਮਾਂ ਬਾਰੇ ਚਾਨਣਾ ਪਾਇਆ ਗਿਆ। ਹਰਦੀਪ ਨੇ ਤਰਕਸ਼ੀਲ ਲਹਿਰ ਦੇ ਕੰਮ ਖੇਤਰ, ਵਿਗਿਆਨਕ ਸੋਚ ਦੇ ਪ੍ਰਚਾਰ ਤੇ ਭਰਮਾਂ ਦੇ ਖਿਲਾਫ ਲੜਾਈ ਬਾਰੇ ਦੱਸਿਆ। ਇਕਾਈ ਪ੍ਰਧਾਨ ਐਸ.ਐਲ.ਰਾਜਪੁਰਾ ਨੇ ਸੂਰਜ ਮੰਡਲ ਜਿਸ ਵਿਚ ਨੌਂ ਗ੍ਰਹਿ ਸ਼ਾਮਲ ਹਨ, ਸੂਰਜ ਦੀ ਧਰਤੀ ਤੋਂ ਦੂਰੀ, ਚੰਦ ਦੀ ਧਰਤੀ ਤੋਂ ਦੂਰੀ, ਚੰਦ ਦਾ ਘੱਟ-ਵੱਧ ਨਜ਼ਰ ਆਉਣਾ, ਮੌਸਮਾਂ ਦਾ ਬਦਲਾਅ ਤੇ ਦਿਨ-ਰਾਤ ਬਾਰੇ ਦੱਸਿਆ।

ਇਸੇ ਪਿੰਡ ਦੇ ਇਕ ਪ੍ਰਾਈਵੇਟ ਸਕੂਲ ਵਿਚ ਵੀ ਸੂਰਜ ਗ੍ਰਹਿਣ ਬਾਰੇ ਦੱਸਿਆ ਗਿਆ ਤੇ ਵਿਗਿਆਨਕ ਆਧਾਰ ਦੱਸੇ ਗਏ। ਸਕੂਲ ਦੇ ਅਧਿਆਪਕਾਂ ਨੂੰ ਵੀ ਜਾਣਕਾਰੀ ਦਿੱਤੀ ਗਈ।

**-ਐਸ.ਐਲ.ਰਾਜਪੁਰਾ**

## ਨਵਾਂ ਸ਼ਹਿਰ:

0 ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਵੱਖ ਵੱਖ ਪਿੰਡਾਂ ਵਿਚ 'ਤਰਕਸ਼ੀਲ ਚੇਤਨਾ ਸਮਾਗਮ' ਕੀਤੇ ਗਏ। ਇਸ ਲੜੀ ਦੇ ਤਹਿਤ ਪਿੰਡ ਕਾਹਮਾ, ਗੁਣਾਚੌਰ, ਹੇੜੀਆਂ ਅਤੇ ਜਾਡਲਾ ਵਿਖੇ ਸਮਾਗਮ ਕੀਤੇ ਗਏ। ਤਰਕਸ਼ੀਲ ਆਗੂ ਅਜਮੇਰ ਸਿੱਧੂ ਨੇ ਸ਼ਹੀਦ ਭਗਤ ਸਿੰਘ ਦੇ ਫਲਸਫੇ 'ਤੇ ਬੋਲਦਿਆਂ ਕਿਹਾ ਇਹ ਸ਼ਹੀਦਾਂ ਦਾ ਸਿਰਤਾਜ ਇਸ ਕਰਕੇ ਹੈ ਕਿਉਂਕਿ ਉਸ ਕੋਲ ਲੋਕ ਹਿਤ ਵਾਲਾ, ਵਿਗਿਆਨਕ ਦ੍ਰਿਸ਼ਟੀਕੋਣ ਵਾਲਾ ਇਕ ਸਮਾਜਵਾਦੀ ਫਲਸਫਾ ਸੀ। ਉਨ੍ਹਾਂ ਜੋਤਿਸ਼ ਨੂੰ ਝੁਠਲਾਉਂਦਿਆਂ ਕਿਹਾ ਕਿ ਇਹ ਨਾ ਗਣਿਤ ਹੈ ਅਤੇ ਨਾ ਹੀ ਵਿਗਿਆਨ ਹੈ, ਸਗੋਂ ਠੱਗੀ ਹੈ।

ਹਰੇਕ ਪਿੰਡ ਵਿਚ ਸਮਾਗਮ ਦੀ ਸ਼ੁਰੂਆਤ 'ਨੌਜਵਾਨ ਭਗਤ ਸਿੰਘ' ਕਵਿਤਾ ਨਾਲ ਹੋਈ। ਪ੍ਰਿੰਸੀਪਲ ਦਿਲਬਾਗ ਸਿੰਘ ਨੇ ਸਾਰੇ ਸਮਾਗਮਾਂ ਵਿਚ ਪੱਥਰ ਯੁੱਗ ਦੀ ਮਾਨਸਿਕਤਾ ਤਿਆਗ ਕੇ ਆਪਣੀ ਹੋਣੀ ਦੇ ਮਾਲਕ ਆਪ ਬਣਨ ਦਾ ਸੱਦਾ ਦਿੱਤਾ। ਉਨ੍ਹਾਂ ਸੁਸਾਇਟੀ ਦਾ ਜਨਮ, ਉਦੇਸ਼ ਅਤੇ ਕੰਮਾਂ-ਕਾਰਾਂ ਬਾਰੇ ਵੀ ਚਾਨਣਾ ਪਾਇਆ। ਜਥੇਬੰਦਕ ਮੁਖੀ ਮੁਕੰਦ ਲਾਲ ਨੇ ਮਾਨਸਿਕ ਰੋਗਾਂ ਬਾਰੇ ਬੋਲਦਿਆਂ ਕਿਹਾ ਕਿ ਸਮਾਜ ਵਿਚਲਾ ਅਸਾਵਾਂਪਣ ਹੀ ਮਾਨਸਿਕ ਰੋਗਾਂ ਵਿਚ ਵਾਧਾ ਕਰਦਾ ਹੈ। ਸੁਰਿੰਦਰ ਕਰੀਮਪੁਰਾ ਤੇ ਸਾਥੀਆਂ ਨੇ ਜਾਦੂ ਦੀਆਂ ਹੱਥ-ਫੇਰੀਆਂ ਰਾਹੀਂ ਜਾਦੂ ਦੀਆਂ ਮਿੱਥਾਂ ਨੂੰ ਤੋੜਿਆ। ਮੰਚ ਸੰਚਾਲਨ ਦਰਸ਼ਨ ਸਿੰਘ ਉਟਾਲ ਕਰਦੇ ਰਹੇ।

ਪਿੰਡ ਸਵਾਜਪੁਰ ਵਿਚ ਭਰਵੇਂ ਇਕੱਠ ਨੂੰ ਸੰਬੋਧਨ ਕਰਦੇ ਹੋਏ ਮੁਕੰਦ ਲਾਲ ਨੇ ਸਾਧਾਂ-ਸੰਤਾਂ ਦੇ ਡੇਰਿਆਂ ਦਾ ਪੰਜਾਬੀ ਸਭਿਆਚਾਰ ਵਿਚ ਪੈਂਦੇ ਵਿਗਾੜਾਂ ਨੂੰ ਜਾਣੂ ਕਰਵਾਇਆ। ਸੁਰਿੰਦਰ ਕਰੀਮਪੁਰਾ, ਕਾਰਜਕਾਰੀ ਪ੍ਰਿੰਸੀਪਲ ਦਿਲਬਾਗ ਸਿੰਘ, ਬਰਜਿੰਦਰ ਸਿੰਘ ਸਵਾਜਪੁਰੀ, ਮਾ:ਨਰੇਸ਼ ਕੁਮਾਰ, ਜੋਗਿੰਦਰ ਕੁੱਲੇਵਾਲ, ਸੱਤਪਾਲ ਸਿੰਘ, ਦਰਸ਼ਨ ਸਿੰਘ ਉਟਾਲ ਅਤੇ ਜਸਵੀਰ ਬੇਗਮਪੁਰੀ ਨੇ ਵਿਗਿਆਨਕ ਦ੍ਰਿਸ਼ਟੀਕੋਣ ਅਪਣਾਉਣ 'ਤੇ ਜ਼ੋਰ ਦਿੱਤਾ। ਮਦਨ ਲਾਲ ਪਟਵਾਰੀ ਨੇ ਮੰਚ ਸੰਚਾਲਨਾ ਕੀਤੀ।

**-ਸੱਤਪਾਲ ਸਲੋਹ**

## ਲੌਂਗੋਵਾਲ:

### ਤਰਕਸ਼ੀਲ ਜੀਵਨ ਜਾਚ ਬਾਰੇ ਸਕੂਲਿੰਗ

0 ਨੌਜਵਾਨ ਸਭਾ ਸਾਹਪੁਰ ਦੇ ਤਕਰੀਬਨ ਪੰਜਾਹ ਨੌਜਵਾਨਾਂ ਦੀ ਤਰਕਸ਼ੀਲਤਾ ਬਾਰੇ ਸਕੂਲਿੰਗ ਸਥਾਨਕ ਐਲੀਮੈਂਟਰੀ ਸਕੂਲ ਵਿਚ ਚਮੰਕਰ ਸਿੰਘ ਦੀ ਅਗਵਾਈ ਹੇਠ ਲਗਾਈ ਗਈ। ਸੁਸਾਇਟੀ ਦੇ

ਸੂਬਾ ਆਗੂ ਬਲਬੀਰ ਚੰਦ ਲੌਂਗੋਵਾਲ ਅਤੇ ਇਕਾਈ ਪ੍ਰਧਾਨ ਜੁਝਾਰ ਸਿੰਘ ਨੇ ਵਿਸਥਾਰ ਨਾਲ ਗੱਲਬਾਤ ਕੀਤੀ। ਸੁਆਲਾਂ ਦੇ ਜਵਾਬ ਦਿੱਤੇ। ਅਧਿਆਪਕ ਮਲਕੀਤ ਸਿੰਘ ਗਾਂਧੀ ਨੇ ਵੀ ਸੰਬੋਧਨ ਕੀਤਾ। ਸਟੇਜ ਸੰਚਾਲਨ ਚਮਕੌਰ ਸਿੰਘ ਨੇ ਕੀਤਾ।

### ਨੁੱਕੜ ਮੀਟਿੰਗ:

0 ਪਿੰਡ ਵਾਸੀਆਂ ਦੇ ਸੱਦੇ ਤੇ ਪਿੰਡ ਝਾੜੋਂ ਵਿਖੇ ਤਰਕਸ਼ੀਲ ਸੁਸਾਇਟੀ ਦੇ ਉਦੇਸ਼ਾਂ ਬਾਰੇ ਦੱਸਣ ਲਈ ਇਕ ਨੁੱਕੜ ਮੀਟਿੰਗ ਕੀਤੀ ਗਈ। ਇਸ ਵਿਚ ਪਿੰਡ ਵਾਸੀਆਂ ਨੇ ਖੁੱਲੇ ਤੌਰ ਤੇ ਸੁਸਾਇਟੀ ਬਾਰੇ ਅਤੇ ਇਸ ਦੇ ਕੰਮਾਂ ਬਾਰੇ ਸਵਾਲ ਕੀਤੇ। ਇਨ੍ਹਾਂ ਸਵਾਲਾਂ ਦੇ ਜਵਾਬ ਦਿੰਦੇ ਹੋਏ ਵਿਸਥਾਰ ਨਾਲ ਸੁਸਾਇਟੀ ਦੀ ਸਮਝ ਪ੍ਰਕਾਸ਼ਨ ਵਿਭਾਗ ਦੇ ਸੂਬਾ ਮਖੀ ਬਲਬੀਰ ਚੰਦ ਲੌਂਗੋਵਾਲ ਅਤੇ ਇਕਾਈ ਪ੍ਰਧਾਨ ਜੁਝਾਰ ਸਿੰਘ ਨੇ ਸਾਂਝੀ ਕੀਤੀ। ਮੀਟਿੰਗ ਬਾਅਦ ਇਕੱਤਰ ਲੋਕਾਂ ਵਿਚ ਪੂਰਨ ਸੰਤੁਸ਼ਟੀ ਪਾਈ ਗਈ।

### ਤਰਕਸ਼ੀਲ ਨਾਟਕ ਮੇਲਾ

0 ਪਿੰਡ ਮੰਡੇਰ ਖੁਰਦ ਦੇ ਸਮੂਹ ਨਿਵਾਸੀਆਂ ਦੇ ਸਹਿਯੋਗ ਨਾਲ ਨਾਟਕ ਮੇਲਾ ਹੋਇਆ ਜਿਸ ਵਿਚ ਮੁੱਲਾਂਪੁਰ ਦਾਖਾ ਦੀ ਟੀਮ ਨੇ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਨਵਾਂ ਜਨਮ' ਅਤੇ 'ਇਕੋ ਰਾਹ ਸਵੱਲੜਾ' ਖੇਡੇ। ਕੋਰੀਓਗ੍ਰਾਫੀ 'ਚੋਰਾਂ ਦੇ ਵੱਸ ਪੈ ਗਈ ਭਾਰਤ ਮਾਂ ਕੁਰਲਾਉਂਦੀ' ਅਤੇ 'ਤੂੰ ਮਘਦਾ ਰਹੀਂ ਵੇ ਸੂਰਜਾ, ਕੰਮੀਆਂ ਦੇ ਵਿਹੜੇ' ਪੇਸ਼ ਕੀਤੀ ਗਈਆਂ। ਮੁੱਖ ਬੁਲਾਰੇ ਦੇ ਤੌਰ ਤੇ ਪਲਸ ਮੰਚ ਦੇ ਸੂਬਾ ਸਕੱਤਰ ਕੰਵਲਜੀਤ ਖੰਨਾ, ਸੁਸਾਇਟੀ ਦੇ ਸੂਬਾ ਆਗੂ ਬਲਬੀਰ ਚੰਦ ਲੌਂਗੋਵਾਲ ਅਤੇ ਟੀ.ਐਸ.ਯੂ. ਆਗੂ ਹਾਕਮ ਸਿੰਘ ਨੂਰ ਨੇ ਸੰਬੋਧਨ ਕੀਤਾ।

-ਭਾਗ ਸਿੰਘ ਲੌਂਗੋਵਾਲ

### ਭਗਤ ਸਿੰਘ ਦੇ ਜਨਮ ਦਿਨ 'ਤੇ ਤਰਕਸ਼ੀਲ ਮੇਲਾ:

0 ਇਸ ਇਕਾਈ ਦੇ ਸਹਿਯੋਗ ਨਾਲ ਨੌਜਵਾਨ ਸਭਾ, ਸਾਹਪੁਰ ਕਲਾਂ ਵੱਲੋਂ ਸ਼ਹੀਦੇ-ਆਜ਼ਮ ਭਗਤ ਸਿੰਘ ਦੇ ਜਨਮ ਦਿਨ ਮਿਤੀ 28.9.2005 ਨੂੰ ਸਮਰਪਿਤ ਤਰਕਸ਼ੀਹਲ ਮੇਲਾ ਸਥਾਨਕ ਅਨਾਜ ਮੰਡੀ ਵਿਚ ਕਰਵਾਇਆ ਗਿਆ। ਇਕਾਈ ਦੀ ਟੀਮ ਵਲੋਂ ਵਹਿਮਾਂ-ਭਰਮਾਂ ਅਤੇ ਲੋਕਾਂ ਦੀ ਜੋਤਸ਼ੀਆਂ, ਪਾਂਡਿਆਂ ਵਲੋਂ ਕੀਤੀ ਜਾਂਦੀ ਲੁੱਟ ਦੇ ਪਾਜ ਉਧੇੜਦਾ ਨਾਟਕ "ਤੇ ਦੇਵ ਪੁਰਸ਼ ਹਾਰ ਗਏ", ਕੋੜੇ ਮਜਾਕ ਦੀ ਤਰਾਸਦੀ ਨੂੰ ਬਿਆਨਦਾ ਨਾਟਕ "ਇਨਕਲਾਬ-ਜ਼ਿੰਦਾਬਾਦ" ਖੇਡਿਆ ਗਿਆ। ਗੁਰਬਿੰਦਰ ਬੜੀ ਅਤੇ ਸਾਥੀਆਂ ਵਲੋਂ ਜਾਦੂ ਦੇ ਟਰਿੱਕ ਦਿਖਾਏ ਗਏ। ਜੋਨ ਬਰਨਾਲਾ ਦੇ ਮੀਡੀਆ ਮੁਖੀ ਹਰਿੰਦਰ ਲਾਲੀ, ਵਿਤ ਵਿਭਾਗ ਮੁਖੀ ਰਣਜਗੀਤ ਸਿੰਘ ਅਤੇ ਸੂਬਾ ਆਗੂ ਬਲਬੀਰ ਚੰਦ ਲੌਂਗੋਵਾਲ ਨੇ ਲੋਕਾਂ ਨੂੰ ਵਹਿਮਾਂ-ਭਰਮਾਂ, ਰੂੜੀਵਾਦੀ ਰਸਮਾਂ ਖਿਲਾਫ ਲਾਮਬੰਦ ਹੋਣ ਦਾ ਸੱਦਾ ਦਿੱਤਾ। ਦੇਰ ਰਾਤ ਤੱਕ ਚੱਲੇ ਇਸ ਮੇਲੇ ਵਿਚ ਲੋਕਾਂ ਦੇ ਭਰਵੇਂ ਇਕੱਠ ਨੂੰ ਸੰਬੋਧਨ ਕਰਦਿਆਂ ਬਲਬੀਰ ਚੰਦ ਲੌਂਗੋਵਾਲ ਨੇ ਭਗਤ ਸਿੰਘ ਦੀ ਕੁਰਬਾਨੀ ਅਤੇ ਜੀਵਨ ਤੇ ਚਾਨਣਾ ਪਾਉਂਦਿਆਂ ਲੋਕਾਂ ਨੂੰ ਸਭਿਆਚਾਰ ਦੇ ਨਾਂ ਤੇ ਸਮਾਜ ਵਿਚ ਫੈਲ ਰਹੇ ਨੰਗੇਜਵਾਦ ਅਤੇ ਗੰਦੇ ਸਭਿਆਚਾਰ ਵਿਰੁਧ ਇਕੱਠੇ ਹੋਣ ਦਾ ਹੋਕਾ ਦਿੱਤਾ। "ਕੁੱਖ 'ਚ ਨਾ ਕਤਲਾ ਕਰਾ..." ਤੇ "ਮੈਂ ਧਰਤੀ ਪੰਜਾਬ ਦੀ..." ਕੋਰੀਓਗ੍ਰਾਫੀਆਂ ਦੀ ਪ੍ਰਭਾਵਸ਼ਾਲੀ ਪੇਸ਼ਕਾਰੀ ਕੀਤੀ ਗਈ। ਇਸ ਮੇਲੇ ਵਿਚ ਤਰਸੇਮ ਸਿੰਘ ਵਾਈਸ-ਚੇਅਰਮੈਨ, ਮਾਰਕਿਟ ਕਮੇਟੀ ਚੀਮਾ, ਜਥੇਦਾਰ ਜਸਵੰਤ ਸਿੰਘ ਬਤੌਰ ਮੁੱਖ ਮਹਿਮਾਨ ਸ਼ਾਮਲ ਹੋਏ। ਉਸਾਰੂ ਸਾਹਿਤ ਦੀਆਂ ਪ੍ਰਦਰਸ਼ਨੀਆਂ ਵੀ ਲਗਾਈਆਂ ਗਈਆਂ। ਇਸ ਮੌਕੇ ਮਾ:ਗੁਰਮੀਤ ਸਿੰਘ ਨੇ ਮਰਨ ਉਪਰੰਤ ਆਪਣਾ ਸਰੀਰ ਪੀ.ਜੀ.ਆਈ.ਚੰਡੀਗੜ੍ਹ ਨੂੰ ਦੇਣ ਦਾ ਪ੍ਰਣ ਕੀਤਾ। ਗੁਰਮੀਤ ਸਿੰਘ ਨੂੰ ਪਰਿਵਾਰ ਸਮੇਤ ਸਨਮਾਨਿਤ ਭੀ ਕੀਤਾ ਗਿਆ। ਮੇਲਾ ਕਰਵਾਉਣ ਵਿਚ ਮੋਹਰੀ ਭੂਮਿਕਾ ਚਮਕੌਰ ਸਿੰਘ ਸਾਹਪੁਰ ਨੇ ਨਿਭਾਈ।

-ਜੁਝਾਰ ਸਿੰਘ

### ਤਰਨਤਾਰਨ:

0 ਸਰਕਾਰੀ ਸੀਨੀ:ਸੈਕੰ:ਸਕੂਲ (ਲੜਕੇ) ਅਤੇ ਸਰਕਾਰੀ ਸੀਨੀ:ਸੈਕੰ:ਸਕੂਲ(ਲੜਕੀਆਂ), ਫਤਿਆਬਾਅਦ ਵਖੇ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ। ਤਰਕਸ਼ੀਲ ਆਗੂ ਤੇਜਪਾਲ ਕਪੂਰਥਲਾ ਅਤੇ ਨਰਿੰਦਰ ਸ਼ੇਖ ਚੱਕ ਨੇ ਜਾਦੂ ਦੇ ਹੈਰਾਨੀਜਨਕ ਟਰਿੱਕ ਵਿਖਾਏ ਅਤੇ ਇਸ ਪਿੱਛੇ ਛਿਪੀ ਹੋਈ ਸਚਾਈ ਬਾਰੇ ਬੱਚਿਆਂ ਅਤੇ ਅਧਿਆਪਕਾਂ ਨੂੰ ਦੱਸਿਆ। ਇਸ ਮੌਕੇ 'ਤੇ ਬੋਲਦਿਆਂ ਹੋਇਆਂ ਤਰਕਸ਼ੀਲ ਆਗੂ ਨੇ ਬੱਚਿਆਂ ਨੂੰ ਆਪਣੀ ਸੋਚ ਵਿਗਿਆਨਕ ਬਣਾਉਣ ਤੇ ਜ਼ੋਰ ਦਿੱਤਾ ਅਤੇ ਵਹਿਮਾਂ ਭਰਮਾਂ ਤੋਂ ਸੁਚੇਤ ਰਹਿਣ ਲਈ ਕਿਹਾ। ਇਸ ਮੌਕੇ ਤੇ ਦੋਹਾਂ ਸਕੂਲਾਂ ਵਲੋਂ ਦੋ ਸਾਲ ਵਾਸਤੇ ਤਰਕਸ਼ੀਲ ਮੈਗਜ਼ੀਨ ਲਵਾਇਆ ਗਿਆ।

2. ਪਿੰਡ ਕੱਲ੍ਹਾ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਪ੍ਰੋਗਰਾਮ ਦੀ ਸ਼ੁਰੂਆਤ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਈਕਲ ਚਲਾਉਣ ਅਤੇ ਤਰਕਸ਼ੀਲ ਰੈਲੀ ਕੱਢਣ ਨਾਲ ਕੀਤੀ ਗਈ। ਰੇਲ ਕੋਚ ਫੈਕਟਰੀ ਕਪੂਰਥਲਾ ਦੀ ਨਾਟਕ ਮੰਡਲੀ ਵੱਲੋਂ ਪਾਖੰਡੀ ਸਾਧਾਂ-ਸੰਤਾਂ, ਜੋਤਸ਼ੀਆਂ ਦੀਆਂ ਭੋਲੇ-ਭਾਲੇ ਲੋਕਾਂ ਨੂੰ ਲੁੱਟਣ ਵਾਲੀਆਂ ਕਰਤੂਤਾਂ ਤੋਂ ਪਰਦਾਫਾਸ਼ ਕਰਨ ਵਾਲੇ ਨਾਟਕ ਪੰਡਿਤ ਬਲਾਕੀ ਰਾਮ, ਦੇਵ ਪੁਰਸ਼ ਹਾਰ ਗਏ, ਬੁੱਤ ਜਾਗ ਪਿਆ, ਧੀ ਦੀ ਪੁਕਾਰ ਆਦਿ ਕੋਰੀਓਪ੍ਰਾਫੀਆਂ ਰਾਹੀਂ ਲੋਕਾਂ ਦੀਆਂ ਅੱਖਾਂ ਖੋਲੀਆਂ। ਇਸ ਮੈਕੇ ਤੇ ਤਰਕਸ਼ੀਲ ਆਗੂ ਤੇਜਪਾਲ ਕਪੂਰਥਲਾ ਨੇ ਹੈਰਾਨੀਜਨਕ ਜਾਦੂ ਦੇ ਟਰਿੱਕ ਕਰਕੇ ਲੋਕਾਂ ਨੂੰ ਵਿਗਿਆਨਕ ਵਿਧੀ ਰਾਹੀਂ ਸੋਚਣ ਤੇ ਮਜ਼ਬੂਰ ਕੀਤਾ। ਨਰਿੰਦਰ ਸੇਮ ਚੱਕ ਨੇ ਦੱਸਿਆ ਕਿ ਜੇਕਰ ਮਨੁੱਖ ਨੂੰ ਇਹ ਪਤਾ ਹੋਵੇ ਕਿ ਜਨਮ ਤੋਂ ਪਹਿਲਾਂ ਉਹ ਕਿੱਥੇ ਸੀ ਤੇ ਜਨਮ ਤੋਂ ਬਾਅਦ ਉਹ ਕਿੱਥੇ ਜਾਵੇਗਾ ਤਾਂ ਦੁਨੀਆਂ ਤੇ ਪਾਖੰਡੀ ਸਾਧਾਂ ਤੇ ਜੋਤਸ਼ੀਆਂ ਦੀਆਂ ਚਾਲਾਂ ਕਦੇ ਕਾਮਯਾਬ ਨਾ ਹੁੰਦੀਆਂ।

ਪ੍ਰੋਗਰਾਮਾਂ ਨੂੰ ਸਫਲ ਬਣਾਉਣ ਵਿਚ ਲੈਕਚਰਾਰ ਗੁਰਭੇਜ ਸਿੰਘ, ਡਾ.ਰਜਵੰਤ ਸਿੰਘ, ਸੰਜੀਵ ਕੁਮਾਰ, ਮਾ:ਲਾਲੂ ਘੁੰਮਣ, ਕੁਲਵੰਤ ਮੰਲੀਆਂ ਕੁਲਵਿੰਦਰ ਸਿੰਘ, ਨਾਜ਼ਰ ਸਿੰਘ, ਰਘਬੀਰ ਸਿੰਘ, ਡਾ.ਨਿਸ਼ਾਨ ਸਿੰਘ, ਸ਼ੰਗਾਰਾ ਸਿੰਘ, ਰਜਿੰਦਰ ਸਿੰਘ, ਬਲਦੇਵ ਸਿੰਘ, ਸਤਨਾਮ ਸਿੰਘ, ਦਲਬੀਰ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ।

-ਡਾ.ਰਜਵੰਤ ਸਿੰਘ ਬਾਗੜੀਆਂ

### ਚੋਹਲਾ ਸਾਹਿਬ:



0 ਪਿੰਡ ਲੁਹਾਰ ਵਿਖੇ ਗੱਜਣ ਸਿੰਘ ਪੁੱਤਰ ਗੁਰਬਚਨ ਸਿੰਘ ਨਾਮ ਦਾ ਇਕ ਸਾਧ ਕਿਸੇ ਪੀਰ ਦੀ ਗੱਦੀ ਲਾ ਕੇ ਪੁੱਛਾਂ ਦੇਣ ਅਤੇ ਫਾਂਡੇ ਕਰਨ ਦਾ ਲੰਮੇ ਸਮੇਂ ਪਖੰਡ ਕਰਦਾ ਆ ਰਿਹਾ ਸੀ। ਫਾਂਡਿਆਂ ਦੀ ਫੀਸ ਵਜੋਂ ਉਹ ਮਰੀਜ਼ ਦੀ ਆਰਥਕ ਹਾਲਤ ਦਾ ਅੰਦਾਜ਼ਾ ਲਾ ਕੇ ਹਜ਼ਾਰਾਂ ਰੁਪੈ ਬਟੋਰ ਲੈਂਦਾ ਸੀ। ਉਸਦਾ ਫਾਂਡੇ ਕਰਨ ਦਾ ਢੰਗ ਇੰਨਾ ਅਸ਼ਲੀਲ ਸੀ ਕਿ ਉਹ ਨਾਰੀਅਲ ਲੈ ਕੇ ਔਰਤਾਂ ਦੇ ਸਰੀਰ ਤੋਂ.ਕੱਪੜਾ ਚੁੱਕ ਕੇ ਉਸਦੇ ਵੱਖ ਵੱਖ ਅੰਗਾਂ ਨਾਲ ਛੁਹਾ ਕੇ ਮੰਤਰ ਪੜ੍ਹਦਾ ਸੀ ਅਤੇ ਇੰਝ ਕਰਦਿਆਂ ਕਈ ਵਾਰ ਉਹ ਅਸ਼ਲੀਲਤਾ ਦੀਆਂ ਸਿਖਰਾਂ ਛੂਹ ਜਾਂਦਾ ਸੀ। ਅਜਿਹਾ ਹੀ ਇਕ ਫਾਂਡਾ ਕਰਦਿਆਂ ਇੱਕ ਬੀਬੀ ਨੇ ਬਾਹਰ ਆ ਕੇ ਉਸਦਾ ਵਿਰੋਧ ਕੀਤਾ ਅਤੇ ਲੁਹਾਰ ਪਿੰਡ ਦੀ ਪੰਚਾਇਤ ਨੂੰ ਸਾਰੀ ਕਹਾਣੀ ਸੁਣਾ ਦਿੱਤੀ। ਪੰਚਾਇਤ ਨੇ ਸਾਡੀ ਇਕਾਈ ਨਾਲ ਰਾਬਤਾ ਕਾਇਮ ਕਰਕੇ ਇਸ ਪਖੰਡੀ ਦਾ ਪਰਦਾਫਾਸ਼ ਕਰਨ ਲਈ ਕਿਹਾ। ਇਕਾਈ ਚੋਹਲਾ ਸਾਹਿਬ, ਖਡੂਰ ਸਾਹਿਬ ਅਤੇ ਪਿੰਡ ਲੁਆਰ ਦੀ ਪੰਚਾਇਤ ਅਤੇ ਡੇਰਾ ਸਾਹਿਬ ਦੇ ਮਿਲਵੇਂ ਉੱਦਮ ਨਾਲ ਇਸ ਪਾਖੰਡੀ ਨੇ ਪਿੰਡ 'ਚ ਕੀਤੇ ਇਕ ਭਾਰੀ ਇਕੱਠ ਸਾਹਮਣੇ ਆਪਣੇ ਕੀਤੇ ਪਿਛਲੇ ਕੁਕਰਮਾਂ ਦੀ ਮੁਆਫੀ ਮੰਗੀ ਅਤੇ ਸਬੰਧਤ ਬੀਬੀ ਨੂੰ ਆਪਣੀ ਧੀ ਨਾਲ ਤੁਲਨਾ ਕਰਦਿਆਂ ਉਸਨੂੰ ਉਸਦੇ ਗੁਨਾਹ ਮੁਆਫ ਕਰਨ ਲਈ ਤਰਲੇ ਕੱਢੇ। ਇਸ ਸਾਧ ਨੇ ਬਾਹਵਾਂ ਖੜੀਆਂ ਕਰਕੇ ਅੱਗੇ ਤੋਂ ਅਜਿਹਾ ਕਾਲਾ ਧੰਦਾ ਕਰਨ ਤੋਂ ਤੌਬਾ ਕੀਤੀ ਅਤੇ ਉਸ ਬੀਬੀ ਤੋਂ ਲਏ ਹੋਏ ਤਿੰਨ ਹਜ਼ਾਰ ਰੁਪੈ ਮੌਕੇ 'ਤੇ ਵਾਪਸ ਕੀਤੇ। ਇਸ ਮੌਕੇ ਸੁਸਾਇਟੀ ਦੇ ਜੋਨ ਆਗੂਆਂ ਮੁਖਵਿੰਦਰ ਸਿੰਘ ਚੋਹਲਾ ਸਾਹਿਬ, ਬਲਬੀਰ ਸਿੰਘ ਪਰਵਾਨਾ, ਜਸਬੀਰ ਸਿੰਘ ਖਡੂਰ ਸਾਹਿਬ, ਕਾਮਰੇਡ ਲਖਵਿੰਦਰ ਸਿੰਘ, ਪ੍ਰਭਜੋਤ ਸਿੰਘ ਹੈਪੀ ਨੇ ਲੋਕਾਂ ਨੂੰ ਸੰਬੋਧਨ ਕਰਕੇ ਵਹਿਮਾਂ-ਭਰਮਾਂ ਤੋਂ ਮੁਕਤ ਹੋਣ ਦੀ ਪ੍ਰੇਰਨਾ ਦਿੱਤੀ। ਇਸ ਸਮੇਂ ਪਿੰਡ ਲੁਹਾਰ ਦੇ ਸਰਪੰਚ ਲਖਬੀਰ ਸਿੰਘ ਅਤੇ ਡੇਰਾ ਸਾਹਿਬ ਦੇ ਸਰਪੰਚ ਬਲਦੇਵ ਸਿੰਘ ਨੇ ਵੀ ਲੋਕਾਂ ਨੂੰ ਅਜਿਹੇ ਪਾਖੰਡੀ ਬਾਬਿਆਂ ਕੋਲ ਨਾ ਜਾ ਕੇ ਆਪਣਾ ਇਲਾਜ ਵਿਗਿਆਨਕ ਵਿਧੀ ਨਾਲ ਕਰਵਾਉਣ ਲਈ ਪ੍ਰੇਰਿਆ।

-ਰਕੇਸ਼ ਹੈਪੀ

### ਫਰੀਦਕੋਟ

### ਕਰਾਫਟ ਮੇਲੇ ਵਿੱਚ ਤਰਕਸ਼ੀਲ ਸਾਹਿਤ ਦੀ ਸਟਾਲ ਅਤੇ ਨਾਟਕ

0 ਫਰੀਦਕੋਟ ਵਿਖੇ ਭਾਰਤ ਸਰਕਾਰ ਵੱਲੋਂ ਲਾਏ 10 ਰੋਜ਼ਾ ਕਰਾਫਟ ਮੇਲੇ ਵਿਚ ਇਕਾਈ ਵੱਲੋ ਤਰਕਸ਼ੀਲ ਸ਼ਾਹਿਤ ਦੀ ਸਟਾਲ ਲਗਾਈ ਗਈ ਤੇ ਲੱਗਪਗ 6000 ਰੁਪਏ ਦਾ ਤਰਕਸ਼ੀਲ ਸਾਹਿਤ ਵੇਚਿਆ ਗਿਆ। ਭਾਰਤ ਦੇ ਕਰੀਬ 100 ਸ਼ਿਲਪਕਾਰਾਂ ਨੇ ਇਸ ਵਿੱਚ ਹਿੱਸਾ ਲਿਆ ਅਤੇ ਸ਼ਹਿਰ ਤੋਂ ਬਿਨ੍ਹਾਂ ਆਸ ਪਾਸ ਦੇ ਪਿੰਡਾਂ ਅਤੇ ਸ਼ਹਿਰਾਂ ਦੇ ਲੋਕਾਂ ਨੇ ਸ਼ਿਰਕਤ ਕੀਤੀ।

ਸੁਸਾਇਟੀ ਵੱਲੋਂ ਲੋਕਾਂ ਮੂਹਰੇ ਜਾਦੂ ਦੇ ਟ੍ਰਿਕ ਦਿਖਾਏ ਗਏ। ਇਸ ਮੇਲੇ ਵਿੱਚ ਨਿਰਮਲ ਸਿੰਘ ਸਕੱਤਰ, ਦਲਜੀਤ ਸਿੰਘ ਕੋਟਕਪੂਰਾ, ਬਲਵੰਤ ਢੁੱਡੀ, ਮਲਕੀਤ ਜੀਰਾ, ਜਸਬੀਰ ਰਾਣਾ ਨੇ ਵਿਸ਼ੇਸ਼ ਭੂਮਿਕਾ ਨਿਭਾਈ ਅਤੇ ਗੁਰਜਿੰਦਰ ਡੋਹਕ ਦੀ ਅਗਵਾਈ ਹੇਠ ਨਾਟਕ ਖੇਡੇ ਗਏ।

ਜਸਵੰਤ ਜੱਸ

### ਸੰਗਰੂਰ

### ਤਰਕਸ਼ੀਲ ਮੇਲਾ

0 ਖਾਲਸਾ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਦੇ ਗਰਾਂਉਂਡ ਵਿਖੇ ਇੱਕ ਵਿਸ਼ਾਲ ਤਰਕਸ਼ੀਲ ਮੇਲਾਂ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਉਘੇ ਸਾਹਿਤਕਾਰ ਡਾ: ਤੇਜਵੰਤ ਸਿੰਘ ਨੇ ਸ਼ਮ੍ਹਾਂ ਰੌਸ਼ਨ ਕਰਕੇ ਕੀਤਾ। ਹਾਜਰੀਨ ਨੂੰ ਜੀ ਆਇਆ ਇਕਾਈ ਮੁਖੀ ਪਰਮਵੇਦ ਨੇ ਕੀਤਾ। ਮੁੱਖ ਬੁਲਾਰੇ ਰਜਿੰਦਰ ਭਦੌੜ ਨੇ ਭਰਵੇਂ ਇਕੱਠ ਨੂੰ ਸੰਬੋਧਨ ਹੁੰਦਿਆਂ ਸੁਸਾਇਟੀ ਦੇ ਉਦੇਸ਼ਾਂ ਬਾਰੇ ਵਿਸਥਾਰ ਪੂਰਵਕ ਦੱਸਿਆ ਕਿ ਕਿਵੇਂ ਲੋਕ ਆਪਣੀ ਦਸਾਂ ਨੂੰਹਾਂ ਦੀ ਕਿਰਤ ਬੇਸਮਝੀ ਕਰਕੇ ਲੁੱਟਾ ਰਹੇ ਹਨ। ਵਿਗਿਆਨ ਨੇ ਬਹੁਤ ਸਾਰੀਆਂ ਗੱਲਾਂ ਸਪੱਸ਼ਟ ਕਰ ਦਿੱਤੀਆਂ ਹਨ। ਵਿਗਿਆਨ ਦੁਆਰਾ ਕੱਢੇ ਗਏ ਸਿੱਟਿਆਂ 'ਤੇ ਅਧਾਰਿਤ ਲੋਕਾਂ ਨੂੰ ਆਪਣਾ ਦ੍ਰਿਸ਼ਟੀਕੋਣ ਬਣਾਉਣਾ ਚਾਹੀਦਾ ਹੈ। ਕੁਦਰਤ ਦੀਆਂ ਜਿਹੜੀਆਂ ਗੱਲਾਂ ਪੜਤਾਲ ਦੀ ਮੰਗ ਕਰਦੀਆਂ ਹਨ, ਉਨ੍ਹਾਂ ਦੀ ਉਡੀਕ ਕਰਨੀ ਚਾਹੀਦੀ ਹੈ। ਪੜਤਾਲ ਨੂੰ ਖੁੱਲੇ ਮਨ ਨਾਲ ਲੈਣਾ ਚਾਹੀਦਾ ਹੈ। ਉਨ੍ਹਾਂ ਆਪਣੇ ਭਾਵੁਕ ਪਰ ਪ੍ਰਭਾਵਸ਼ਾਲੀ ਭਾਸ਼ਣ ਵਿੱਚ ਲੋਕਾਂ ਨੂੰ ਜਾਗਣ ਉੱਠਣ ਅਤੇ ਜਾਗਰਤ ਹੋ ਕੇ ਤੁਰਨ ਦਾ ਸੁਨੇਹਾ ਦਿੱਤਾ ਤਾ ਜੋ ਮਰਨ ਉਪਰੰਤ ਅਗਲੇ ਜਨਮਾਂ ਦੇ ਝੂਠੇ ਸੰਸਕਾਰਾਂ ਦੀ ਥਾਂ ਇਸੇ ਜਨਮ ਸਮਾਜ ਨੂੰ ਚੰਗਾ ਬਣਾਉਣ ਲਈ ਆਪਣਾ ਯੋਗਦਾਨ ਪਾ ਸਕਣ। ਸੂਬਾ ਜਥੇਬੰਦਕ-ਮੁਖੀ ਭੂਰਾ ਸਿੰਘ ਮਹਿਮਾ ਸਰਜਾ ਨੇ ਲੋਕਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਹਿੰਦੋਸਤਾਨ ਦੀ ਹਜ਼ਾਰਾਂ ਸਾਲ ਦੀ ਗੁਲਾਮੀ ਦੇ ਬਹੁਤ ਸਾਰੇ ਕਾਰਨਾਂ ਵਿਚੋਂ ਮਾਨਸਿਕ ਪੱਛੜੇਵਾਂ ਇੱਕ ਕਾਰਨ ਰਿਹਾ ਹੈ। ਸਾਨੂੰ ਸਾਰਿਆਂ ਨੂੰ ਮਾਨਸਿਕ ਗੁਲਾਮੀ ਤੋਂ ਖਹਿੜਾ ਛੁਡਾਉਣਾ ਚਾਹੀਦਾ ਹੈ।

ਨਾਟਕ ਮੇਲੇ ਵਿੱਚ ਚੇਤਨਾ ਕਲਾ ਕੇਂਦਰ ਬਰਨਾਲਾ ਵੱਲੋਂ ਘਰਾਂ ਵਿੱਚ ਵਾਪਰਦੀਆਂ ਰਹੱਸਮਈ ਘਟਨਾਵਾਂ ਦੇ ਆਧਾਰ 'ਤੇ ਨਾਟਕ 'ਪ੍ਰੇਤ' ਖੇਡਿਆ। ਇਸ ਤੋਂ ਇਲਾਵਾ ਮਾਦਾ ਭਰੂਣ ਹੱਤਿਆ ਦੀ ਲਾਹਨਤ 'ਤੇ ਚੋਣ ਕਰਦਾ ਨਾਟਕ 'ਕਾਲਖ ਹਨੇਰੇ' ਅਤੇ ਦਹੇਜ਼ ਨਾਲ ਸਬੰਧਤ 'ਧੀ ਦੀ ਪੁਕਾਰ' ਖੇਡਿਆ। ਲੋਕ ਗੀਤ ਮੰਡਲੀ ਛਾਜਲੀ ਅਤੇ ਲੌਂਗੋਵਾਲ ਗੀਤ ਮੰਡਲੀਆਂ ਦੇ ਅਗਾਹਵਧੂ ਗੀਤਾਂ ਦੇ ਨਾਲ ਨਾਲ ਪਟਿਆਲਾ ਦੇ ਰਾਮ ਕੁਮਾਰ ਅਤੇ ਸੰਗਰੂਰ ਦੇ ਚਮਕੌਰ ਸਿੰਘ ਦੁਆਰਾ ਦਿਖਾਏ ਗਏ ਮੈਜ਼ਿਕ ਦੇ ਟ੍ਰਿਕਾਂ ਨਾਲ ਲੋਕਾਂ ਦਾ ਸਿੱਖਿਆਦਾਇਕ ਮੰਨੋਰੰਜਨ ਕੀਤਾ। ਮੇਲੇ ਦੇ ਮੁੱਢ ਵਿੱਚ ਹਰਿੰਦਰ ਲਾਲੀ ਨੇ ਅੱਖਾਂ ਤੇ ਪੱਟੀ ਬੰਨ ਕੇ ਸ਼ਹਿਰ ਦੀਆਂ ਗਲੀਆਂ ਵਿਚੋਂ ਦੀ ਮੋਟਰ ਸਾਈਕਲ ਚਲਾਇਆ।

-ਪਰਮਵੇਦ

## ਸ਼ੋਕ ਸਮਾਚਾਰ:

0 ਇਕਾਈ ਮਾਛੀਵਾੜਾ ਦੇ ਸਰਗਰਮ ਵਰਕਰ ਡਾ.ਸੁਖਦੇਵ ਅਗਾਮੀ ਦੀ ਮਾਤਾ ਜੀ ਦੇ ਵਿਛੋੜੇ 'ਤੇ ਅਦਾਰਾ ਉਨ੍ਹਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੈ।

0 ਅਦਾਰਾ ਮਹਿੰਦਰ, ਬਰਨਾਲਾ ਦੀ ਮਾਤਾ ਕਰਤਾਰਾ ਕੌਰ ਦੇ ਦਿਹਾਂਤ 'ਤੇ ਉਨ੍ਹਾਂ ਦੇ ਦੱਖ ਵਿਚ ਸ਼ਰੀਕ ਹੁੰਦਾ ਹੈ।

0 ਅਦਾਰਾ ਬਰਨਾਲਾ ਜੋਨ ਆਗੂ ਲਾਭ ਸਿੰਘ ਛਾਜਲਾ ਦੇ ਭਰਾ ਦੇ ਐਕਸੀਡੈਂਟ ਹੋਈ ਕਾਰਨ ਮੌਤ 'ਦੇ ਦੁੱਖ ਪ੍ਰਗਟ ਕਰਦਾ ਹੈ।

0 ਅਦਾਰਾ, ਇਕਾਈ ਮਹਿਤਾ ਚੌਕ ਦੇ ਆਗੂ ਡਾ.ਕੁਲਦੀਪ ਸਿੰਘ ਦੇ ਪਿਤਾ ਸ.ਚਰਨ ਸਿੰਘ ਦੀ ਹੋਈ ਅਚਾਨਕ ਮੌਤ 'ਤੇ ਉਨ੍ਹਾਂ ਦੇ ਦੁੱਖ 'ਚ ਸ਼ਰੀਕ ਹੁੰਦਾ ਹੈ।

0 ਅਦਾਰਾ, ਤਰਨਤਾਰਨ ਇਕਾਈ ਦੇ ਆਗੂ ਮਾ.ਤਰਸੇਮ ਸਿੰਘ ਲਾਲੂ ਘੁੰਮਣ ਦੇ ਪਿਤਾ ਸ.ਅਜਾਇਬ ਸਿੰਘ ਅਤੇ ਤਰਲੋਚਨ ਸਿੰਘ ਪ੍ਰੀਤ ਫੀਡ ਸਟੋਰ ਤਰਨਤਾਰਨ ਦੀ ਮਾਤਾ ਸ੍ਰੀਮਤੀ ਹਰਬੰਸ ਕੌਰ ਦੀ ਬੇਵਕਤ ਮੌਤ ਤੇ ਦੁੱਖ ਜ਼ਾਹਿਰ ਕਰਦਾ ਹੈ।

ਸ਼ੋਕ ਸਮਾਚਾਰ

0 ਤਰਕਸ਼ੀਲ ਵਿਚਾਰਾਂ ਦੇ ਧਾਰਨੀ, ਇਨਕਲਾਬੀ ਲਹਿਰ ਦੇ ਹਮਦਰਦ, ਮੇਲਾ ਗਦਰੀ ਬਾਬਿਆਂ ਜਲੰਧਰ ਦੇ ਪ੍ਰਬੰਧਕ, ਸੁਖਜੀਵਨ ਸਿੰਘ ਲੈਕਚਰਾਰ, ਸਰਕਾਰੀ ਸੀਨੀ.ਐਕੰਡਰੀ ਜਮਸ਼ੇਰ ਖਾਸ(ਜਲੰਧਰ) ਦੀ ਦੁਖਦਾਈ ਮੌਤ ਤੇ ਤਰਕਸ਼ੀਲ ਅਦਾਰਾ, ਉਨ੍ਹਾਂ ਦੇ ਪ੍ਰਗਾਰ ਨਾਲ ਡੂੰਘੇ ਅਫਸੋਸ ਦਾ ਪ੍ਰਗਟਾਵਾ ਕਰਦਾ ਹੋਇਆ, ਸੁਖਜੀਵਨ ਦੇ ਵਿਗਿਆਨਕ ਵਿਚਾਰਾਂ ਨੂੰ ਸਧਾਰਨ ਲੋਕਾਂ ਵਿਚ ਲਿਜਾਣ ਅਤੇ ਉਨ੍ਹਾਂ ਦੇ ਅਧੂਰੇ ਸੁਪਨਿਆਂ ਨੂੰ ਪੂਰੇ ਕਰਨ ਦਾ ਪ੍ਰਣ ਕਰਦਾ ਹੈ। ਜਿੰਨਾਂ ਨੇ ਆਪਣਾ ਮ੍ਰਿਤਕ ਸਰੀਰ ਡਾਕਟਰੀ ਖੋਜਾਂ ਲਈ ਸੀ.ਐਮ.ਸੀ. ਲੁਧਿਆਣਾ ਨੂੰ ਸੌਂਪ ਦਿੱਤਾ ਹੋਇਆ ਸੀ।

0 ਸੰਗਰੂਰ ਇਕਾਈ ਦੇ ਕ੍ਰਿਸ਼ਨ ਸਿੰਘ ਦੁੱਗਾਂ ਦੇ ਪਿਤਾ ਸਾਧੂ ਸਿੰਘ ਦੇ ਦੇਹਾਂਤ ਤੇ ਅਦਾਰਾ ਦੁੱਖ ਪ੍ਰਗਟ ਕਰਦਾ ਹੈ ਤੇ ਪ੍ਰੀਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।

0 ਬੀਤੇ ਦਿਨੀਂ ਤਰਕਸ਼ੀਲ ਹਮਦਰਦ ਡਾ.ਮੱਘਰ ਸਿੰਘ ਮਾਨਾ ਦੇ ਨੌਜਵਾਨ ਸਪੁੱਤਰ ਹਰਜੀਤ ਸਿੰਘ ਦੀ ਇਕ ਸੜਕ ਹਾਦਸੇ ਵਿਚ ਮੌਤ ਹੋ ਗਈ ਸੀ। ਦੁੱਖ ਦੀ ਘੜੀ ਵਿਚ ਜਦੋਂ ਲੋਕ ਢੇਰੀ ਢਾਹਕੇ ਬੈਠ ਜਾਂਦੇ ਹਨ, ਤਾਂ ਮੱਘਰ ਸਿੰਘ ਨੇ ਦ੍ਰਿੜ ਹੌਂਸਲੇ ਦਾ ਸਬੂਤ ਦਿੰਦੇ ਹੋਏ ਲੁਧਿਆਣਾ ਦੀ ਨੇਤਰਜੋਤ ਸੰਸਥਾ ਪਾਸ, ਹਰਜੀਤ ਸਿੰਘ ਦੀਆਂ ਦੋਨੋਂ ਅੱਖਾਂ ਦਿੱਤੀਆਂ। ਉਸਦੇ ਸ਼ੋਕ ਸਮਾਗਮ ਵਿਚ ਉਹ ਦੋਵੇਂ ਵਿਅਕਤੀ ਵੀ ਸ਼ਾਮਲ ਹੋਏ ਜਿਨ੍ਹਾਂ ਦੇ ਇਹ ਅੱਖਾਂ ਲਗਾਈਆਂ ਗਈਆਂ ਸਨ।

0 ਪਿਛਲੇ ਦਿਨੀ ਕਾਮਰੇਡ ਕਿਰਪਾਲ ਦੀ ਸੁਪਤਨੀ ਦੀ ਮੌਤ ਹੋ ਜਾਣ ਤੇ ਉਨ੍ਹਾਂ ਦੀਆਂ. ਪ੍ਰੀਵਾਰ ਵੱਲੋਂ ਅੱਖਾਂ ਦਿੱਤੀਆਂ ਗਈਆਂ। ਲੁਧਿਆਣਾ ਜੋਨ ਦੇ ਮੁਖੀ ਹਰਭਜਨ ਸਿੰਘ ਨੇ ਅੰਗ ਦੇਣ ਦੀ ਮਹੱਤਤਾ 'ਤੇ ਚਾਨਣਾ ਪਾਇਆ।

## ਸਪਸ਼ਟੀਕਰਨ

"ਯੂ.ਐਨ.ਓ. ਕੌਮਾਂਤਰੀ ਪੰਚਾਇਤ ਕਹਾਉਂਦੀ ਹੈ" ਅਤੇ "ਜੇ ਇਸ ਨੂੰ ਪੰਚਾਇਤ ਕਹਿ ਵੀ ਲਈਏ" ਦਾ ਭਾਵ ਯੂ.ਐਨ.ਓ. ਨੂੰ ਕੌਮਾਂਤਰੀ ਪੰਚਾਇਤ ਵਜੋਂ ਮਾਨਤਾ ਦੇਣਾ ਨਹੀਂ ਬਣਦਾ। ਯੂ.ਐਨ.ਓ. ਦੀ ਸੁਰੱਖਿਆ ਪ੍ਰੀਸ਼ਦ ਵਿਚ ਸ਼ਾਮਲ ਦੇਸ਼ਾਂ ਵਿਚੋਂ ਪੰਜ ਦੇਸ਼ਾਂ ਨੂੰ "ਵੀਟੋ" ਦਾ ਅਧਿਕਾਰ ਹੈ। ਭਾਵ ਇਨ੍ਹਾਂ ਵਿਚੋਂ ਕੋਈ ਇਕ ਦੇਸ਼, ਬਾਕੀ ਦੇਸ਼ਾਂ ਦੇ ਪਾਸ ਕੀਤੇ ਮਤੇ ਨੂੰ ਵੀਟੋ-ਅਧਿਕਾਰ ਦੀ ਵਰਤੋਂ ਨਾਲ ਰੱਦ ਕਰ ਸਕਦਾ ਹੈ। ਅਸਲ ਵਿਚ, ਇਸ ਤਰ੍ਹਾਂ ਇਨ੍ਹਾਂ ਪੰਜਾਂ ਦੇਸ਼ਾਂ ਤੋਂ ਇਲਾਵਾ ਬਾਕੀ ਮੈਂਬਰ ਦੇਸ਼ਾਂ ਨੂੰ ਕੋਈ ਅਧਿਕਾਰ ਹੀ ਨਹੀਂ ਰਹਿੰਦਾ। ਇੱਥੇ ਅਹੁਦੇ ਦੀ ਗੱਲ ਨਹੀਂ, ਅਧਿਕਾਰ ਦੀ ਹੈ। ਅਹੁਦੇ (Designation) ਤੇ ਅਧਿਕਾਰ (right)'ਚ ਫਰਕ ਹੁੰਦਾ ਹੈ। ਕਿਉਂਕਿ "ਵੀਟੋ" ਦਾ ਅਧਿਕਾਰ ਦੂਸਰੇ ਦੇਸ਼ਾਂ ਦੇ ਬਰਾਬਰ ਦੇ ਅਧਿਕਾਰ ਨੂੰ ਖਤਮ ਕਰਦਾ ਹੈ, ਇਸ ਲਈ ਸਿਆਸੀ ਖੇਤਰ ਵਿਚ ਇਹ ਵਖਰੇਵਾਂ ਵੀ ਬਣਦਾ ਹੈ ਅਤੇ ਵਿਤਕਰਾ ਵੀ।

ਇਹ ਸਿਆਸੀ ਵਖਰੇਵੇਂ ਤੇ ਵਿਤਕਰੇ ਕਦੋਂ ਖਤਮ ਹੋਣਗੇ? ਜਦੋਂ ਸਮਾਜ ਵਰਗ-ਰਹਿਤ ਹੋਵੇਗਾ। ਉਦੋਂ ਨਾ ਸਿਆਸਤ ਹੋਵੇਗੀ ਨਾ ਸਿਆਸੀ ਅਦਾਰੇ ਜਾਂ ਪੰਚਾਇਤਾਂ ਅਤੇ ਨਾ ਹੀ ਇਹ ਵਖਰੇਵੇਂ। ਇਹੀ ਗੱਲ ਸਮਝਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਨਾਲੇ ਇਹ ਫਿਲਾਸਫੀ, ਮਾਰਕਸ ਦੀ ਹੈ, ਸਟੈਨੋ ਤਾਂ ਸਿਰਫ ਵਿਆਖਿਆਕਾਰ ਹੈ।

ਅਦਾਰਾ



## ਲਾਈਫ ਮੈਂਬਰਸ਼ਿੱਪ

912.Malkit Singh Ramuwala, W.No.9, H.No.637, Near C.I.A.Staff, Nanak Nagri, Moga

913.Lakhbir Singh Sanghera,37 WELTHAM CREST, WEST BRIDEFORD, NOTTINGHAM (U.K.) NG 2 6 LD

914.Dilsher Singh, Tarksheel Society, V.P.O.Mandi Kalan (Haryana)

915.Manjit Singh Sidhu s/o Sh.Harpal Singh, V.P.O.Bhaloor (Gillan Wale Raste) (Moga)

916.Gurdip Singh s/o Sohan singh, H.No.550, Gali No.13, Old Bishan Nagar, Patiala

917.Jagtar Singh s/o Harnek Singh, V.P.O.Mubarkpur, Teh.Malerkotla (Sangrur)

918.Baljit Chawla, Shaheed Baba Deep Singh Nagar, Gali No.2,Khalsa School Road, Muktsar

919.Principal, Govt. Senior Secondary School, V.P.O.Gulabewala, Distt.Muktsar

920.Surinder Kumar Janeja, Arora Glass House, Hanumangarh Road, Muktsar Road, Abohar

Makit Singh Pabla (Canada)... 3000.00

Pal Singh Badwal (Canada).... 3000.00

Sukhdev Singh (Canada) ...... 3000.00

Gurdev Lal (Canada) ............ 3000.00

Note: The amount mentioned against the following names may be treated as Bhawan Fund after deducting the subscription of Life Membership:

921.GURPREET SINGH, UNIT-20, 7433, 121 A STREET, SURREY, B.C. V 3 W O W B, CANADA 3150

922.HARPREET SIDHU, 174 WESTVIEW DR. PENTICTON, B.C. V 2 A 7 R 2, CANADA 3500

S.GILL
; CREST.
B.C. 7000
:ANADA

ER S.SIDHU,
)NG DR. PENTICTON, B.C. 8750
ANADA

925.GURDIAL S.DHALIWAL, RR1 SITE 15 COMP.1 CAWSTON, B.C. VOX I CO, CANADA 8750

925.DR. AVTAR S.VIRK, 201-8434 120TH ST. SURREY, B.C. V 3 W 7 S Z, CANADA 7000

926.MALKIAT SINGH CHEEMA, 15877-102 B AVE. SURREY, B.C. V 4 N 2 M 4, CANADA 3500

927.HARPAL GREWAL, 8375-150 ST., SURREY, B.C. CANADA V 3 S 3 J 6 3500

928.ANNOP DHATT, 14125-84 AVE. SURREY, B.C. CANADA V 3 W OW4 3500

929.SIKANDER POONIA, 9036-49 STREET, SURREY, B.C. CANADA V 3 R 3 Z 6 3500

930.HARPAL RAI, 14866-74 AVE. SURREY, B.C., V 3 5 OT9, CANADA 3500

931.JANGIR DHALIWAL, 5830-126 A STREET, SURREY, B.C., CANADA V 3 S 3 J 6 3500

932.BALRAJ S.BRAR, 8327-133 A ST. SURREY, B.C., CANADA V 3 W 9 6 Z 3500

933.MANDEEP NIJJAR, 6602 RANDOLPH AVE. BURNABY, B.C., CANADA V 5 H 3 W 4 3500

934.HARJINDER DHALIWAL, 10800 FINLAYSON DRIVE, RICHMOND, B.C., CANADA 3500

935.SHAMINDER MALHI, 5835 - 260 STREET, ALDERGROVE, B.C., CANADA V 4 W 1 K 9 3500

936.SHIV BRAR
14692 - 80 A AVE., SURREY, B.C.,
CANADA V 3 S 9 Y 6 3500

937.JAGJIWAN SINGH
C/O IRTECG DISTRIBUTORS INC.
311-13771 - 72 A AVE.
SURREY, B.C.,
CANADA V 3 W 9 C 6 3500

938.MAJOR SINGH SIDHU
3555, SUMMIT DRIVE,
ABBOTSFORD,
B.C., CANADA V 2 T 6 S 4 7000

939.BALJINDER CHAHL
11 BEN HEWAK BAY, WINNIPEG,
MANITOBA, CANADA
R Z P 4 W 7 3500

940.NIRMAL SIDHU
1742 JEFFERSON, WINNIPEG,
MANITOBA, R 2 P 1 N 8, CANADA 3500

941.SURJEET SINGH GILL
12498 - 55 AVE.
SURREY. B.C., CANADA
V 3 X 3 S 9 7000

942.SARJINDER S.MANN
9882 - 132 A STREET,
SURREY, B.C., CANADA
V 3 T 5 E 9 3500

943.NARJIT S.GOSAL
2646, BREWTEN DRIVE
CO QUITLAM, B.C.,
CANADA V 3 B 6 X 7 3500

944.JUJHAR S.DHILLON
107, ECCLESTONE DRIVE,
BRAMPTON, ONTARIO
L 6 X 3 P 4, CANADA 3150

945.BOOTA SINGH
P.O.BOX NO.44179 ABUDHABI
U.A.E. 3500

946.AMRJEET SHANT MANGAT
8242 - 109 B STREET,
DELTA, B.C., CANADA
V 4 C 4 G 8 3500

947.SINGARA SINGH NIRMAN
8458 - 141 STREET,
SURREY, B.C.,
CANADA V 3 W 3 S 6 3500

948. Daulat Goswami,
V.P.O.Benra, Teh.Dhuri, Distt.Sangrur.

949.Sukhjit Singh s/o Sh.Bhujir Singh,
H.No.1.5-C/186, Sharma Market, Dhuri (Sangrur)

950.Jaswant Singh Patwari,
V.Rughana,P.O.Bara Gura,
Distt.Sirsa (Haryana)

951.Keshawdeep Kaur d/o Kamaljit Singh,
V.P.O.Bujark Via Sidhwan Khurd (Ludhiana)

952.Simaranjit Singh s/o Hardip Pal Singh
C/O Man Medical Hall, Near Dhilwan Phatak, Tapa

953.Brij Bhushan Goel, H.No.BXI/883, St.No.5,
K.C.Road, Barnala.

954.Rajinder Jhatiwal
C/O Sunil Provision Store, Bhagat Singh Chowk,
Rawatsar, Distt.Ganga Nagar (Rajsthan)

955.Jasbir Singh LWTR, INS Rana,
C/O Fleet Mail Office, Vishakhapatnam (A.P.)

956.Bahadur Singh Billu s/o Sh.Mohinder Singh,
V.P.O.Bhagi Ke, Teh.Nihal Singh Wala (Moga)

957.Bhai Nachattar Singh Khalsa,
V.P.O.Kahangar, Teh.Budhlada (Mansa)

958.Tejinder Singh, 148-A, Aman Nagar,
Tanda Road, Jallandhar

959.Tarlochan Singh Lambardar,
V.P.O.Balongi, Teh.Mohali (Ropar)

960.Gurdev Singh Saini,
78/K.S.M. Road, Rajpura Town (Patiala)

961.Principal, Guru Hargobind Public Senior Secondary School,V.Mehar Singh Wala Via Zira,
District Ferozepur.

962.Navdeep Singh, Chatrath Pipe Store,
G.T.Road, V.P.O.Khilchian (Amritsar)

963.Kuldip Rai s/o Daulat Ram,
Kukoo Tyre Works, G.T.Road,
V.P.O.Khilchian (Amritsar)

964.Neelam Kumar, H.No.1850, W.No.6,
Randhawa Road, V.P.O.Kharar (Ropar)

965.Shri Rajinder Singh Chani,
H.No.B-1/203,
Navyug Colony, Rajpura (Patiala)

## ਮੈਗਜ਼ੀਨ ਸਹਾਇਤਾ:

1.ਸਤਨਾਮ ਸਿੰਘ ਬਾਜਵਾ, ਇਨਸਪੈਕਟਰ, ਸਹਿਕਾਰਤਾ ਵਿਭਾਗ, ਪੰਜਾਬ (ਆਪਣੇ ਪੁੱਤਰ ਰਿਕੂ ਦੇ ਵਿਆਹ 'ਤੇ) 200
2.ਗੁਰਮੀਤ ਖਰੜ (ਬੇਟੇ ਆਤਮਜੀਤ ਦੇ ਜਨਮ 'ਤੇ) 100

## ਸੁਸਾਇਟੀ ਸਹਾਇਤਾ:

1.ਜੁਗਿੰਦਰ ਸਿੰਘ ਸਰਪੰਚ ਪੁੱਤਰ ਸ੍:ਟਹਿਲ ਸਿੰਘ, ਪਿੰਡ ਬੀਵੀਪੁਰ(ਜਖੇਪਲ), ਜ਼ਿਲਾ ਪਟਿਆਲਾ 500
2.ਮਹਿੰਦਰ, ਬਰਨਾਲਾ (ਆਪਣੀ ਮਾਤਾ ਕਰਤਾਰ ਕੌਰ ਦੇ ਸ਼ੋਕ ਸਮਾਗਮ 'ਤੇ) 200
2.ਸਿੰਘ ਜਸਵਿੰਦਰ ਮੈਨਟੋਵਾ(ਇਟਲੀ) 2000

BHAWAN FUND;

1.Jaswinder Hayer
11296-80TH DELTA B.C.
V 4 C 1 X 1, CANADA 1750
2.Surinder Singh Brar &
Pritpal Kaur Brar, Winnipeg
(in happiness of the marriage of their daughter and Birthday of their grand daughter) 3500
3.Baljeet Singh Sidhu,
Winnipeg, Canada 1250
4.Mohinder Saran
Winnipeg, Manitoba,Canada 350
5.Achhar Singh Kharlwir,England
Marriage of his son Harjit Singh with Amandeep Kaur 4100
6.Sukhwinder Machchiwara
(On Birthday of daughter Tarkjot) 100
7.Comrade Avtar Pabla, England 2000
8. Avtar Singh Tari, England 1000
9. Mohali Unit 200
10.Kapil Dev, Barnala
(On the birth of his son) 100

==00===

ਡਾ.ਸੁਖਦੇਵ ਅਗਾਮੀ ਵੱਲੋਂ ਆਪਣੀ ਮਾਤਾ ਦੇ ਸ਼ੋਕ ਸਮਾਗਮ ਉਤੇ ਇਕਾਈ ਮਾਛੀਵਾੜਾ ਨੂੰ 500 ਰੁਪੈ ਸਹਾਇਤਾ ਦਿੱਤੀ ਗਈ।

**ਸਟੇਟ ਲਈ ਸਹਾਇਤਾ**

ਤਰਕਸ਼ੀਲ ਯੁਵਾ ਵਿੰਗ ਮੋਰਾਂਵਾਲੀ ਸੁਨਾਮ 500 ਰੁਪਏ
ਪੂਰਨ ਸਿੰਘ ਮਾਰਕਫੈਡ ਲਹਿਰਾਗਾਗਾ ਵੱਲੋਂ
ਬੇਟੀ ਰਣਜੀਤ ਕੌਰ ਦੀ ਸ਼ਾਦੀ 'ਤੇ 100 ਰੁਪਏ

(ਤਰਕਸ਼ੀਲ ਸੁਸਾਇਟੀ ਪੰਜਾਬ(ਰਜਿ:) ਵਤਨੋਂ-ਪਾਰ ਅਤੇ ਵਤਨ ਵਸਦੇ ਸਾਥੀਆਂ ਵੱਲੋਂ ਸਹਾਇਤਾ ਭੇਜਣ ਅਤੇ ਲਾਈਫ ਮੈਂਬਰਸ਼ਿੱਪ ਵਾਸਤੇ ਚੰਦੇ ਭੇਜ ਕੇ ਮੈਗਜ਼ੀਨ ਦੀ ਸਹਾਇਤਾ ਅਤੇ ਸੁਸਾਇਟੀ ਦੇ ਪ੍ਰਚਾਰ-ਪ੍ਰਸਾਰ ਵਿਚ ਹਿੱਸਾ ਪਾਉਣ 'ਤੇ ਸਾਰੇ ਸਾਥੀਆਂ ਦਾ ਤਹਿ-ਦਿਲੋਂ ਧੰਨਵਾਦ ਕਰਦੀ ਹੈ)

### ਵਿਆਹ-ਸਬੰਧੀ

ਹਰਦੀਪ ਸਿੰਘ ਉਮਰ 30 ਸਾਲ, ਵਾਸੀ ਪਿੰਡ ਗੋਨਿਆਣਾ ਖੁਰਦ, ਜੋ ਕਿ ਬਹਿਰੀਨ ਵਿਚ ਵੈਲਡਰ ਦੇ ਤੌਰ 'ਤੇ ਕੰਮ ਕਰਦਾ ਹੈ, ਲਈ ਯੋਗ ਲੜਕੀ ਦੀ ਲੋੜ ਹੈ। ਜਾਤ-ਪਾਤ ਦਾ ਕੋਈ ਬੰਧਨ ਨਹੀਂ। ਤਰਕਸ਼ੀਲ ਪਰਿਵਾਰ ਨੂੰ ਪਹਿਲ ਦਿੱਤੀ ਜਾਵੇਗੀ। ਵਿਆਹ ਬਿਨਾ ਦਾਜ-ਦਹੇਜ ਅਤੇ ਧਾਰਮਿਕ ਰੀਤੀ-ਰਿਵਾਜਾਂ ਤੋਂ ਹੋਵੇਗਾ। ਇਸ ਲਈ ਫੋਨ ਨੰ: 98725.09101 ਤੇ ਕਿਸੇ ਵੇਲੇ ਸੰਪਰਕ ਕੀਤਾ ਜਾ ਸਕਦਾ ਹੈ।

### ਸਦਮੇ

0 ਇਕਾਈ ਸੁਨਾਮ ਦੇ ਲਾਭ ਸਿੰਘ ਕਾਂਝਲਾ ਦੇ ਭਰਾ ਗੁਰਲਾਭ ਸਿੰਘ ਦੀ ਸੜਕ ਹਾਦਸੇ ਵਿੱਚ ਹੋਈ ਮੌਤ 'ਤੇ ਅਦਾਰਾ ਦੁੱਖ ਵਿੱਚ ਸ਼ਰੀਕ ਹੁੰਦਾ ਹੈ
0 ਸੰਦੌੜ ਇਕਾਈ ਦੇ ਗੁਰਦੇਵ ਸਿੰਘ ਪੰਚ ਦੇ ਭਾਈ ਭਾਗ ਸਿੰਘ ਰੰਗੀਲਾ ਦੀ ਮੌਤ 'ਤੇ ਸ਼ੋਕ ਪ੍ਰਗਟ ਕਰਦੇ ਹੋਏ ਉਨ੍ਹਾਂ ਵੱਲੋਂ ਨੇਤਰਦਾਨ ਕਰਨ 'ਤੇ ਅਦਾਰਾ ਪ੍ਰੀਵਾਰ 'ਤੇ ਮਾਣ ਕਰਦਾ ਹੈ।

### ਨਵਾਂ ਸੈਲ ਫੋਨ

ਥੋੜੇ ਦਿਨਾਂ ਵਿੱਚ ਹੀ ਬਜ਼ਾਰ ਵਿੱਚ ਇੱਕ ਹਜ਼ਾਰ ਰੁਪਏ ਵਿੱਚ ਮਿਲਣ ਵਾਲਾ ਸੈੱਲ ਫੋਨ ਆ ਰਿਹਾ ਹੈ। ਸਾਡੇ ਸੈੱਲ ਫੋਨ ਵਿੱਚ ਕਈ ਕੁਝ ਹੁੰਦਾ ਹੈ ਜਿਸ ਵਿੱਚ ਰੇਡੀਓ ਵਾਂਗ ਕੰਮ ਕਰਨ ਦੀ, ਵਾਇਰਲੈਸ ਦੀ ਸਮਰੱਥਾ ਆਵਾਜ਼, ਤਸਵੀਰਾਂ ਤੇ ਡਾਟਾ ਨੂੰ ਇਕੱਠੇ ਤੌਰ ਤੇ ਲੈ ਕੇ ਸਾਡੇ ਸਮਝਣਯੋਗ, ਸੁਣਨਯੋਗ ਬਣਾਉਣ ਸਮਰੱਥਾ ਹੁੰਦੀ ਹੈ। ਅੱਜ ਤੱਕ ਇਹ ਸਾਰਾ ਕੁਝ ਵੱਖ ਵੱਖ ਚਿੱਪਾਂ ਕਰਦੀਆਂ ਹਨ, ਜਦੋਂ ਕਿ ਇੱਕ ਚਿੱਪ ਵਿੱਚ ਲੱਖਾਂ ਪੁਰਜੇ ਹੁੰਦੇ ਹਨ। ਇਸ ਫੋਨ ਰਾਹੀਂ ਇਹ ਸਾਰਾ ਕੁਝ ਇੱਕ ਚਿੱਪ, ਜੋ ਡਾਕ ਟਿਕਟ ਦੇ ਸਾਈਜ਼ ਦੀ ਅਤੇ ਆਮ ਗੱਤੇ ਜਿੰਨੀ ਮੋਟੀ ਹੁੰਦੀ ਹੈ, ਕਰੇਗੀ। ਘੱਟ ਪੁਰਜੇ ਹੋਣ ਕਾਰਨ ਇਹ ਪਹਿਲੇ ਸੈਟਾਂ ਤੋਂ ਸਸਤਾ ਅਤੇ ਹਲਕਾ ਵੀ ਹੋਵੇਗਾ।

# ਐਸ. ਕੇ. ਮਿੱਤਰ

ਦਲੀਪ ਮਧੁਕਰ



ਖੜਾਕ ਜਿਹਾ ਹੋਇਆ ਤੇ ਇੱਕ ਬਹੁਤ ਵੱਡਾ ਗੁਬਾਰ ਉੱਚਾ ਚੜ੍ਹਨ ਲੱਗਾ। ਉਸ ਵਿੱਚ ਇੱਕ ਆਦਮੀ ਸਵਾਰ ਸੀ। ਕਲੱਕਤਾ ਮੈਦਾਨ ਵਿੱਚ ਇਕੱਠੇ ਹੋਏ ਲੋਕਾਂ ਨੇ ਤਾੜੀਆਂ ਮਾਰੀਆਂ। ਗੁਬਾਰੇ ਵਿੱਚ ਸਵਾਰ ਆਦਮੀ ਰਾਮ ਚੰਦਰ ਚੈਪਰਜੀ ਇਹ ਸਿੱਧ ਕਰ ਰਿਹਾ ਸੀ ਕਿ ਬੰਦਾ ਗੁਬਾਰੇ ਰਾਹੀਂ ਉੱਚਾ ਜਾ ਸਕਦਾ ਹੈ।

ਜਦੋਂ ਲੋਕ ਖੁਸ਼ੀ ਵਿੱਚ ਰੌਲਾ ਪਾ ਰਹੇ ਸਨ ਤੇ ਤਾੜੀਆਂ ਵਜਾ ਰਹੇ ਸਨ, 9 ਸਾਲਾਂ ਦਾ ਇੱਕ ਮੁੰਡਾ ਹੈਰਾਨ ਹੋਇਆ ਖੜ੍ਹਾ ਸੀ। ਉਸਨੇ ਆਪਣੇ ਵੱਡੇ ਵੀਰ ਦੀ ਕਮੀਜ਼ ਖਿੱਚੀ ਅਤੇ ਪੁਛਿੱਆ, "ਗੁਬਾਰਾ ਉਤਾਹ ਕਿਉਂ ਚੜ੍ਹ ਗਿਆ?" ਵੱਡਾ ਵੀਰ ਕੋਈ ਉਤਰ ਨਾ ਦੇ ਸਕਿਆ। ਲੜਕੇ ਨੇ ਰਸਾਲਿਆ ਅਤੇ ਪੁਸਤਕਾਂ ਵਿੱਚ ਇਸ ਸਵਾਲ ਦਾ ਜਵਾਬ ਲੱਭਣਾ ਸ਼ੁਰੂ ਕਰ ਦਿੱਤਾ। ਸਮਾਂ ਪਾ ਕੇ ਉਹਨੇ ਡਾਕਟਰ ਜੇ. ਸੀ. ਬੋਸ ਦੀਆਂ ਲਿਖਤਾਂ ਪੜੀਆਂ। ਇਸ ਪ੍ਰਕਾਰ ਲੜਕੇ ਦੀ ਦਿਲਚਸਪੀ ਵਿਗਿਆਨ ਵਿੱਚ ਹੋਰ ਵੀ ਵਧ ਗਈ। ਅੰਤ ਨੂੰ ਉਹ ਇੱਕ ਪ੍ਰਮੁੱਖ ਵਿਗਿਆਨੀ ਬਣਿਆ। ਉਹਦਾ ਨਾਮ ਸੁਸ਼ੀਰ ਕੁਮਾਰ ਮਿੱਤਰ ਸੀ।

ਉਸਦਾ ਜਨਮ 16 ਅਕਤੂਬਰ 1890 ਨੂੰ ਕਲਕੱਤਾ ਵਿਖੇ ਹੋਇਆ ਸੀ। ਸ਼ੁਰੂ ਤੋਂ ਹੀ ਉਹ ਬਹੁਤ ਹੁਸ਼ਿਆਰ ਅਤੇ ਮੇਹਨਤੀ ਵਿਅਕਤੀ ਸੀ। ਕਾਲਜ ਦੇ ਦਿਨਾਂ ਵਿੱਚ ਉਹਨੂੰ ਜੇ. ਸੀ. ਬੋਸ ਅਤੇ ਪੀ. ਸੀ. ਰੇਅ ਨੂੰ ਖੋਜ ਕਰਦਿਆਂ ਦੇਖਣ ਦਾ ਸੁਭਾਗ ਮਿਲਿਆ। ਅਸਲ ਵਿੱਚ ਬੋਸ ਦੇ ਰੇਡੀਓ ਤਰੰਗਾਂ ਪੈਦਾ ਕਰਨ ਅਤੇ ਪਛਾਣਨ ਵਾਲੇ ਮੁਢਲੇ ਸਾਜ਼ ਸਮਾਨ ਨੇ ਉਹਨੂੰ ਰੇਡੀਓ ਵਿਗਿਆਨ ਦੀ ਖੋਜ ਕਰਨ ਲਈ ਪ੍ਰੇਰਿਆ।

ਮਗਰੋਂ ਜਦੋਂ ਉਸਨੇ ਸੰਚਾਰ ਵਿੱਚ ਨਵ ਜਨਮੇ ਵਿਗਿਆਨ ਦਾ ਮਹੱਤਵ ਸਮਝਿਆਂ ਤਾਂ ਉਸਨੇ ਇਸਨੂੰ ਦੇਸ਼ ਅੰਦਰ ਲਾਗੂ ਕੀਤਾ। ਉਸਦੇ ਅਣਥੱਕ ਯਤਨਾਂ ਸਦਕਾ, ਇਹ ਵਿਸ਼ਾ ਭਾਰਤੀ ਯੂਨੀਵਰਸਿਟੀਆਂ ਵਿੱਚ ਮਹੱਤਵ ਪ੍ਰਾਪਤ ਕਰ ਗਿਆ। ਦੇਸ਼ ਵਿੱਚ ਰੇਡੀਓ ਉਦਯੋਗ ਸ਼ੁਰੂ ਹੋਇਆ। ਹਰੀਨ ਘਾਟ ਆਇਨੋਸਫੀਅਰ ਫੀਲਡ ਸਟੇਸ਼ਨ ਸਥਾਪਤ ਕੀਤਾ ਗਿਆ। ਕਲਕੱਤੇ ਵਿੱਚ ਇੰਸਟੀਚਿਊਟ ਆਫ ਰੇਡੀਓ ਫਿਜ਼ਿਕਸ ਐਂਡ ਇਲੈਕਟ੍ਰਾਨਿਕਸ ਦੀ ਬੁਨਿਆਦ ਰੱਖੀ।

ਵਿਗਿਆਨ ਦੇ ਸੰਸਾਰ ਵਿੱਚ ਮਿੱਤਰ ਆਇਨੋਸਫੀਅਰ ਦੇ ਅਧਿਐਨ ਵਿੱਚ ਆਪਣੀ ਦੇਣ ਲਈ ਪ੍ਰਸਿੱਧ ਹੈ। ਆਇਨੋਸਫੀਅਰ ਉੱਚੇ ਵਾਯੂਮੰਡਲ ਦੀ ਉਸ ਪਰਤ ਨੂੰ ਆਖਦੇ ਹਨ, ਜਿਸ ਵਿੱਚ ਆਇਨ ਨਾਂ ਦੇ ਬਿਜਲਾਏ ਹੋਏ ਕਣ ਹੁੰਦੇ ਹਨ। ਇਹ ਪਰਤ ਰੇਡੀਓ ਤਰੰਗਾਂ ਨੂੰ ਸ਼ੀਸ਼ੇ ਵਾਂਗ ਪਰਤਾ ਦਿੰਦੀ ਹੈ। ਜਦੋਂ ਕੋਈ ਰੇਡੀਓ ਸਟੇਸ਼ਨ ਜਾਂ ਟੈਲੀਵੀਜ਼ਨ ਕੇਂਦਰ ਰੇਡੀਓ ਤਰੰਗਾਂ ਭੇਜਦਾ ਹੈ, ਇਹ ਪਰਤ ਉਸਨੂੰ ਧਰਤੀ ਵੱਲ ਮੋੜ ਦਿੰਦੀ ਹੈ ਤੇ ਸਾਡਾ ਰੇਡੀਓ ਜਾਂ ਟੈਲੀਵੀਜ਼ਨ ਉਹ ਤਰੰਗ ਫੜ ਲੈਂਦਾ ਹੈ। ਇਸ ਲਈ ਆਇਨੋਸਫੀਅਰ ਦਾ ਅਧਿਐਨ ਰੇਡੀਓ ਸੰਚਾਰ ਲਈ ਬਹੁਤ ਹੀ ਮਹੱਤਵ ਰੱਖਦਾ ਹੈ। ਆਇਨੋਸਫੀਅਰ ਦੀਆਂ ਕਈ ਪਰਤਾਂ ਹੁੰਦੀਆਂ ਹਨ। ਇਨ੍ਹਾਂ ਨੂੰ ਡੀ. ਈ. ਐਫ. ਆਦਿ ਕਿਹਾ ਜਾਂਦਾ ਹੈ। ਇਨ੍ਹਾਂ ਨਾਂ ਉਚਾਈ ਅਤੇ ਵਿਸ਼ੇਸ਼ਤਾਵਾਂ ਅਨੁਸਾਰ ਰੱਖੇ ਗਏ ਹਨ। ਆਪਣੀ ਸ਼ੋਖ ਦੇ ਆਧਾਰ ਉਤੇ ਮਿੱਤਰ ਨੇ ਕਿਹਾ ਕਿ ਸੂਰਜ ਦੀ ਭੇਜੀ ਹੋਈ ਪੜਵੈਂਗਣੀ ਕਿਰਨਾਹਟ ਕਾਰਨ ਆਇਨੋਸਫੀਅਰ ਦੀ ਈ ਪਰਤ ਬਣਦੀ ਹੈ। ਇਹ ਇੱਕ ਮਹੱਤਵਪੂਰਨ ਪ੍ਰਾਪਤੀ ਸੀ, ਇਸ ਪਰਤ ਦੀ ਹੋਂਦ ਨੇ ਸਾਰੇ ਸੰਸਾਰ ਦੇ ਵਿਗਿਆਨੀਆਂ ਨੂੰ ਉਲਝਣ ਵਿੱਚ ਪਾ ਰੱਖਿਆ ਸੀ।

ਮਿੱਤਰ ਨੇ ਇਹ ਵੀ ਲੱਭਿਆ ਕਿ ਰਾਤ ਨੂੰ ਅੰਬਰ ਧੁੰਦਲਾ ਕਾਲਾ ਕਿਉਂ ਦਿਸਦਾ ਹੈ, ਗੂੜਾ ਕਾਲਾ ਕਿਉਂ ਨਹੀਂ। ਜਿਵੇਂ ਕਿ ਦਿਸਣਾ ਚਾਹੀਦਾ ਹੈ। ਉਸਨੇ ਇਸ ਦਾ ਕਾਰਨ ਐਫ ਪਰਤ ਵਿਚਲੇ ਆਇਨਾ ਦੀ ਹੋਂਦ ਦੱਸਿਆ। ਇਹ ਪਰਤ ਕੁਝ ਪ੍ਰਕਾਸ਼ ਛੱਡਦੀ ਰਹਿੰਦੀ ਹੈ, ਇਸ ਅਮਲ ਨੂੰ ਰਾਤਰੀ ਅੰਬਰ ਪ੍ਰਕਾਸ਼ ਮਾਨਤਾ ਆਖਦੇ ਹਨ।

1958 ਵਿੱਚ ਮਿੱਤਰ ਨੂੰ ਰਾਇਲ ਸੁਸਾਇਟੀ ਦਾ ਫੈਲੋ ਚੁਣਿਆ ਗ੍ਰਿਆ। ਉਸਨੇ ਕਈ ਪੁਰਸਕਾਰ ਅਤੇ ਤਮਗੇ ਵੀ ਪ੍ਰਾਪਤ ਕੀਤੇ। 1947 ਵਿੱਚ ਉਹਨੇ ਪੁਸਤਕ 'ਦੀ ਅਪਰ ਐਟਅਸਫੀਅਰ' ਲਿਖੀ। ਇਹ ਇਸ ਵਿਸ਼ੇ ਬਾਰੇ ਪਹਿਲਾ ਨਿਬੰਧ ਸੀ। ਇਸ ਨੂੰ ਸੰਸਾਰ ਵਿਆਪੀ ਪ੍ਰਸੰਸਾ ਪ੍ਰਾਪਤ ਹੋਈ। 73 ਸਾਲ ਦੀ ਉਮਰ ਵਿੱਚ ਮਿੱਤਰ ਨੇ 13 ਅਗਸਤ 1963 ਨੂੰ ਆਖਰੀ ਸਾਹ ਲਿਆ। O



# ਤੁਹਾਡੇ ਹੁੰਗਾਰੇ

0 ਮੈਂ "ਤਰਕਸ਼ੀਲ" ਪਿਛਲੇ ਤਿੰਨ ਸਾਲਾਂ ਤੋਂ ਲਗਾਤਾਰ ਪੜਦਾ ਆ ਰਿਹਾ ਹਾਂ। ਇਸ ਵਿਚਲੀ ਸਮੱਗਰੀ ਸੰਪਾਦਕੀ ਤੋਂ ਲੈ ਕੇ ਹੱਡ-ਬੀਤੀ, ਮਿੰਨੀ ਕਹਾਣੀਆਂ, ਪੁਨਰ-ਜਨਮ ਦੀਆਂ ਖਬਰਾਂ ਦੀ ਪੁਸ਼ਟੀ ਅਤੇ ਅਗਾਂਹਵਧੂ ਵਿਚਾਰਾਂ ਵਾਲੀਆਂ ਰਿਪੋਰਟਾਂ ਬਹੁਤ ਹੀ ਪ੍ਰਭਾਵਸ਼ਾਲੀ ਹੁੰਦੀਆਂ ਹਨ। ਇਸ ਵਾਰ ਦੇ ਅੰਕ ਵਿਚ ਹੇਮ ਰਾਜ ਸਟੈਨੋ ਦੀ ਫਿਲਾਸਫੀ ਤਾਂ ਹੈ ਹੀ ਪਰ ਇਕ ਸਮਝ ਨਹੀਂ ਆਈ ਕਿ ਯੂ.ਐਨ.ਓ. ਕੌਮਾਂਤਰੀ ਬਾਰੇ ਇਹਨਾਂ ਨੇ ਸਿਆਸੀ ਵਖਰੇਵਾਂ ਕਿਉਂ ਆਖਿਆ ਹੈ। ਸਟੈਨੋ ਸਾਹਿਬ ਆਪਾਂ ਸਾਰੇ ਪਿੰਡਾਂ ਨੂੰ ਤਾਂ ਇਕ ਪਿੰਡ ਦੀ ਪੰਚਾਇਤ ਨਹੀਂ ਬਣਾ ਸਕਦੇ। ਅਕਸਰ ਤਾਂ ਹਰ ਪਿੰਡ ਦੀ ਵੱਖਰੀ ਵੱਖਰੀ ਪੰਚਾਇਤ ਹੋਵੇਗੀ। ਤੇ ਸਾਰੇ ਪਿੰਡ ਦੇ ਹਰ ਵਰਗ ਦੇ ਲੋਕ ਪੱਕੀ ਪੰਚਾਇਤ ਵਿਚ ਅਹੁਦੇਦਾਰ ਨਹੀਂ ਹੋਣਗੇ। ਫਿਰ ਇਹ ਸਿਆਸੀ ਵਖਰੇਵੇਂ ਵਾਲੀ ਕਿਹੜੀ ਗੱਲ ਹੈ। ਅਗਲੇ ਅੰਕ ਵਿਚ ਸਮਝਾਉਣ ਦੀ ਕੋਸ਼ਿਸ਼ ਕਰਿਓ।

ਰਾਜੂ ਕਿੰਗਰਾ, ਗਿੱਦੜਬਾਹਾ

0 ਅਸੀਂ ਸਤੰਬਰ ਅੰਕ ਪੜ੍ਹਿਆ ਜੋਕਿ ਕਾਬਲੇ-ਤਾਰੀਫ ਸੀ। ਜਿਸ ਵਿਚ ਵਿਗਿਆਨ ਦੀ ਸੂਹੀ ਸਵੇਰ ਜ਼ਰੂਰ ਆਵੇਗੀ, ਧਰਮ ਅਸਥਾਨ ਬਨਾਮ ਕਾਲਜ, ਸਕੂਲ ਤੇ ਹਸਪਤਾਲ, ਵਿਚ ਇਹ ਜਾਣਕਾਰੀ ਬਹੁਤ ਹੀ ਵਧੀਆ ਸੀ ਕਿ ਇੱਥੇ ਸਕੂਲਾਂ ਜਾਂ ਹਸਪਤਾਲਾਂ ਨਾਲੋਂ ਧਰਮ ਅਸਥਾਨ ਜ਼ਿਆਦਾ ਹਨ। ਇਸ ਅੰਕ ਵਿਚ ਹੋਰ ਵੀ ਬਹੁਤ ਕੁਝ ਗਿਆਨ ਭਰਿਆ ਛਾਪਿਆ ਗਿਆ। ਸਭ ਤੋਂ ਖੁਸ਼ੀ ਸਾਨੂੰ ਉਸ ਸਮੇਂ ਹੋਈ ਜਦੋਂ ਅਸੀਂ ਪੜ੍ਹਿਆ ਗਿ ਸੁਸਾਇਟੀ ਅੰਧ-ਵਿਸ਼ਵਾਸਾਂ ਖਿਲਾਫ ਦੂਰਦਰਸ਼ਨ ਤੇ ਸੀਰੀਅਲ ਦਿਖਾਉਣ ਦੀ ਯੋਜਨਾ ਬਣਾ ਰਹੀ ਹੈ। ਇਹ ਸ਼ਲਾਘਾਯੋਗ ਕਦਮ ਹੈ।

ਧਰਮਿੰਦਰ, ਵਿੱਕੀ, ਅਮਨਦੀਪ, ਪੂਜਾ, ਹਰਮਨ ਜੌੜਾ,
ਰੋਹਿਤ, ਹਰਜਿੰਦਰ, ਹਰਜਿੰਦਰ ਭੂੰਗਾ (ਹੁਸ਼ਿਆਰਪੁਰ)

0 ਪੰਜਾਬ ਵਿਚ ਤਰਕਸ਼ੀਲ ਸੁਸਾਇਟੀ ਕਾਫੀ ਸਾਲਾਂ ਤੋਂ ਲੋਕਾਂ ਨੂੰ ਅੰਧ-ਵਿਸ਼ਵਾਸਾਂ ਦੀ ਦਲਦਲ 'ਚੋਂ ਕੱਢਣ ਲਈ ਯਤਨਸ਼ੀਲ ਹੈ ਪਰ ਸਦੀਆਂ ਤੋਂ ਇਸ ਦਲਦਲ ਵਿਚ ਖੁੱਭੇ ਸਮਾਜ ਨੂੰ ਬਾਹਰ ਕੱਢਣ ਲਈ ਏਨਾ ਸਮਾਂ ਵੀ ਘੱਟ ਹੀ ਹੈ। ਬੜਾ ਦੁੱਖ ਹੁੰਦਾ ਹੈ ਜਦੋਂ ਬੱਸਾਂ-ਟਰੱਕਾਂ ਵਿਚ ਭਰੇ ਲੋਕ ਡੇਰਿਆਂ ਵੱਲ ਵਹੀਰਾਂ ਘੱਤੀ ਜਾਂਦੇ ਵੇਖਦਾ ਹਾਂ। ਪਰ ਪਿਛਲੇ ਦਿਨੀ ਵਾਪਰੀਆਂ ਕੁੱਝ ਘਟਨਾਵਾਂ ਜਿਵੇਂ ਤਪੇ ਵਿਚ ਸੁਸਾਇਟੀ ਵੱਲੋਂ ਡਟ ਕੇ ਖੜਨਾ, ਦੂਰਦਰਸ਼ਨ ਜਲੰਧਰ ਵਲੋਂ ਅੰਧਵਿਸ਼ਵਾਸ਼ੀ ਸੀਰੀਅਲ ਬੰਦ ਕਰਨ ਬਾਰੇ, ਮੇਰਾ ਵਿਸ਼ਵਾਸ਼ ਹੈ ਕਿ ਇਹ ਸੁਸਾਇਟੀ ਮੈਂਬਰਾਂ ਦਾ ਹੌਂਸਲਾ ਵਧਾਉਣ ਲਈ ਸਹਾਈ ਹੋਣਗੀਆਂ ਅਤੇ ਉਨ੍ਹਾਂ ਨੂੰ ਹੋਰ ਮਿਹਨਤ ਅਤੇ ਸੁਹਿਰਦ ਯਤਨ ਕਰਨ ਲਈ ਪ੍ਰੇਰਨਗੀਆਂ।

ਚਰਨਜੀਤ ਸਿੰਘ, ਮੁਕਤਸਰ

0 ਨਵੰਬਰ ਅੰਕ ਵਿਚਲਾ ਲੇਖ, ਕਰਾਮਾਤਾਂ ਅਤੇ ਚਮਤਕਾਰ ਵਧੀਆ ਸੀ, ਹਰ ਅੰਕ ਵਿੱਚ ਸਮਕਾਲੀ ਪੰਨਾ ਰਾਖਵਾਂ ਰੱਖੋ ਤਾਂਜੋ ਦੂਸਰੇ ਪੇਪਰਾਂ ਵਿੱਚ ਛਪੀਆਂ ਤਰਕਸ਼ੀਲ ਅਤੇ ਵਿਗਿਆਨਕ ਲਿਖਤਾਂ ਛਾਪੀਆਂ ਜਾ ਸਕਣ।

ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ

0 ਇਹ ਅੰਕ ਵੀ ਹਮੇਸ਼ਾ ਦੀ ਤਰ੍ਹਾਂ ਸਾਂਭਣਯੋਗ ਸੀ ਪਰ ਇਸ ਵਿੱਚ ਮੇਰੀ ਕਨੇਡਾ ਫੇਰੀ ਲੇਖ ਵਿੱਚ ਬੇਲੋੜਾ ਵਿਸਥਾਰ ਅੱਖਰਦਾ ਸੀ। ਇਸ ਰਚਨਾ ਵਿੱਚ ਜਿਆਦਾ ਵਿਸਥਾਰ ਹੋਣ ਕਰਕੇ ਕੰਮ ਦੀਆਂ ਗੱਲਾਂ ਘੱਟ ਸਨ। ਸੰਪਾਦਕੀ ਬੋਰਡ ਨੂੰ ਸਾਰੀਆਂ ਰਚਨਾਵਾਂ ਨੂੰ ਸੋਧਣਾ ਚਾਹੀਦਾ ਹੈ।

ਪ੍ਰੋ. ਅਮਨਦੀਪ ਬਰਾੜ,
ਕਾਲੇਵਾਲਾ, ਫਿਰੋਜਪੁਰ

0 ਮੈਂ ਤਰਕਸ਼ੀਲ ਮੈਗਜ਼ੀਨ 10ਵੀਂ ਤੋਂ ਪੜ੍ਹਨਾ ਸ਼ੁਰੂ ਕੀਤਾ ਸੀ, ਅੱਜ ਮੇਰੀ ਜਿੰਦਗੀ ਦਾ ਅੰਗ ਬਣ ਗਿਆ ਹੈ, ਮੇਰਾ ਸੁਝਾਅ ਹੈ ਕਿ ਬੱਚਿਆਂ ਅੰਦਰ ਵਿਗਿਆਨਕ ਸੋਚ ਪੈਦਾ ਕਰਨ ਲਈ ਥੋੜੀ ਜਿਹੀ ਥਾਂ ਰਾਖਵੀ ਰੱਖਿਆ ਕਰੋ, ਕਿਉਂਕਿ ਇਸ ਵਿਚਲਾ ਸਾਰਾ ਮੈਟਰ ਵੱਡਿਆ ਦੇ ਪੱਧਰ ਦਾ ਹੁੰਦਾ ਹੈ।

ਅਮਰਜੀਤ ਕੌਰ ਟੀਚਰ, ਰਾਮਪੁਰਾ ਫੂਲ

0 ਚੰਦ ਦਿਨ ਹੋਏ ਤਰਕਸ਼ੀਲ ਮੇਲੇ ਵਿੱਚ ਗੜਬੜ ਕੀਤੇ ਜਾਣ ਦੀ ਖਬਰ ਮਿਲੀ। ਦੁੱਖ ਭਰੀ ਹੈਰਾਨੀ ਹੋਈ ਕਿ ਵਿਗਿਆਨਕ ਸੋਚ ਦੀ ਵਿਰੋਧਤਾ ਕਰਕੇ, ਹੁਲੱੜਬਾਜ ਜਨਤਾ ਵਿੱਚ ਕੀ ਪੈਗਾਮ ਫੈਲਾਉਣਾ ਚਾਹੁੰਦੇ ਹਨ।

ਪਿਆਰਾ ਸਿੰਘ, ਬਟਾਲਾ

0 ਹਰ ਅੰਕ ਵਿੱਚ ਛਪਦੇ ਵਿਜੇ ਬੰਬੇਲੀ ਦੇ ਵਾਤਾਵਰਣ ਪ੍ਰਦੂਸ਼ਨ ਨਾਲ ਸਬੰਧਤ ਲੇਖ ਅਤੇ ਡਾ. ਸਿਆਮ ਸੁੰਦਰ ਦੀਪਤੀ ਦੇ ਲੇਖ ਉੱਚ ਪਾਏ ਦੇ ਤੇ ਸੰਭਾਲਣਯੋਗ ਹੁੰਦੇ ਹਨ। ਮਿੰਨੀ ਕਹਾਣੀਆਂ, ਗੀਤਾਂ ਕਵਿਤਾਵਾਂ, ਗਜ਼ਲਾਂ ਦੀ ਗਿਣਤੀ ਵਧਾਉਣੀ ਚਾਹੀਦੀ ਹੈ। ਕੇਸ ਰਿਪੋਰਟਾਂ ਵੱਖਰੀ ਵੱਖਰੀਆਂ ਵੰਨਗੀਆਂ ਦੀਆਂ ਹੋਣ ਕਰਕੇ ਪ੍ਰਭਾਵਸ਼ਾਲੀ ਹੁੰਦੀਆਂ ਹਨ।

ਰੁਪਿੰਦਰ ਰਮਨ, ਧਰੌੜ

0 ਤਰਕਸ਼ੀਲ ਮੈਗਜ਼ੀਨ ਵਿੱਚ ਬੱਚਿਆਂ ਦਾ ਕੋਨਾ ਕਾਲਮ ਰੈਗੂਲਰ

ਜਿਲਦ ਨੰ: 5 ਰਜਿ ਨੰ: PUNPUN/2002/5393 ਅੰਕ ਨੰ: 1

**ਤਰਕਸ਼ੀਲ ਪੜ੍ਹੋ**

# ਸਾਲ - 2006

**ਤਰਕਸ਼ੀਲ ਬਣੋ**

| ਜਨਵਰੀ | | | | | 2006 |
|---|---|---|---|---|---|
| ਐਤਵਾਰ | 1 | 8 | 15 | 22 | 29 |
| ਸੋਮਵਾਰ | 2 | 9 | 16 | 23 | 30 |
| ਮੰਗਲਵਾਰ | 3 | 10 | 17 | 24 | 31 |
| ਬੁੱਧਵਾਰ | 4 | 11 | 18 | 25 | |
| ਵੀਰਵਾਰ | 5 | 12 | 19 | 26 | |
| ਸ਼ੁੱਕਰਵਾਰ | 6 | 13 | 20 | 27 | |
| ਸ਼ਨੀਵਾਰ | 7 | 14 | 21 | 28 | |

| ਫਰਵਰੀ | | | | | 2006 |
|---|---|---|---|---|---|
| ਐਤਵਾਰ | | 5 | 12 | 19 | 26 |
| ਸੋਮਵਾਰ | | 6 | 13 | 20 | 27 |
| ਮੰਗਲਵਾਰ | | 7 | 14 | 21 | 28 |
| ਬੁੱਧਵਾਰ | 1 | 8 | 15 | 22 | |
| ਵੀਰਵਾਰ | 2 | 9 | 16 | 23 | |
| ਸ਼ੁੱਕਰਵਾਰ | 3 | 10 | 17 | 24 | |
| ਸ਼ਨੀਵਾਰ | 4 | 11 | 18 | 25 | |

| ਮਾਰਚ | | | | | 2006 |
|---|---|---|---|---|---|
| ਐਤਵਾਰ | | 5 | 12 | 19 | 26 |
| ਸੋਮਵਾਰ | | 6 | 13 | 20 | 27 |
| ਮੰਗਲਵਾਰ | | 7 | 14 | 21 | 28 |
| ਬੁੱਧਵਾਰ | 1 | 8 | 15 | 22 | 29 |
| ਵੀਰਵਾਰ | 2 | 9 | 16 | 23 | 30 |
| ਸ਼ੁੱਕਰਵਾਰ | 3 | 10 | 17 | 24 | 31 |
| ਸ਼ਨੀਵਾਰ | 4 | 11 | 18 | 25 | |

| ਅਪ੍ਰੈਲ | | | | | 2006 |
|---|---|---|---|---|---|
| ਐਤਵਾਰ | 30 | 2 | 9 | 16 | 23 |
| ਸੋਮਵਾਰ | | 3 | 10 | 17 | 24 |
| ਮੰਗਲਵਾਰ | | 4 | 11 | 18 | 25 |
| ਬੁੱਧਵਾਰ | | 5 | 12 | 19 | 26 |
| ਵੀਰਵਾਰ | | 6 | 13 | 20 | 27 |
| ਸ਼ੁੱਕਰਵਾਰ | | 7 | 14 | 21 | 28 |
| ਸ਼ਨੀਵਾਰ | 1 | 8 | 15 | 22 | 29 |

| ਮਈ | | | | | 2006 |
|---|---|---|---|---|---|
| ਐਤਵਾਰ | | 7 | 14 | 21 | 28 |
| ਸੋਮਵਾਰ | 1 | 8 | 15 | 22 | 29 |
| ਮੰਗਲਵਾਰ | 2 | 9 | 16 | 23 | 30 |
| ਬੁੱਧਵਾਰ | 3 | 10 | 17 | 24 | 31 |
| ਵੀਰਵਾਰ | 4 | 11 | 18 | 25 | |
| ਸ਼ੁੱਕਰਵਾਰ | 5 | 12 | 19 | 26 | |
| ਸ਼ਨੀਵਾਰ | 6 | 13 | 20 | 27 | |

| ਜੂਨ | | | | | 2006 |
|---|---|---|---|---|---|
| ਐਤਵਾਰ | | 4 | 11 | 18 | 25 |
| ਸੋਮਵਾਰ | | 5 | 12 | 19 | 26 |
| ਮੰਗਲਵਾਰ | | 6 | 13 | 20 | 27 |
| ਬੁੱਧਵਾਰ | | 7 | 14 | 21 | 28 |
| ਵੀਰਵਾਰ | 1 | 8 | 15 | 22 | 29 |
| ਸ਼ੁੱਕਰਵਾਰ | 2 | 9 | 16 | 23 | 30 |
| ਸ਼ਨੀਵਾਰ | 3 | 10 | 17 | 24 | |

| ਜੁਲਾਈ | | | | | 2006 |
|---|---|---|---|---|---|
| ਐਤਵਾਰ | 30 | 2 | 9 | 16 | 23 |
| ਸੋਮਵਾਰ | 31 | 3 | 10 | 17 | 24 |
| ਮੰਗਲਵਾਰ | | 4 | 11 | 18 | 25 |
| ਬੁੱਧਵਾਰ | | 5 | 12 | 19 | 26 |
| ਵੀਰਵਾਰ | | 6 | 13 | 20 | 27 |
| ਸ਼ੁੱਕਰਵਾਰ | | 7 | 14 | 21 | 28 |
| ਸ਼ਨੀਵਾਰ | 1 | 8 | 15 | 22 | 29 |

| ਅਗਸਤ | | | | | 2006 |
|---|---|---|---|---|---|
| ਐਤਵਾਰ | | 6 | 13 | 20 | 27 |
| ਸੋਮਵਾਰ | | 7 | 14 | 21 | 28 |
| ਮੰਗਲਵਾਰ | 1 | 8 | 15 | 22 | 29 |
| ਬੁੱਧਵਾਰ | 2 | 9 | 16 | 23 | 30 |
| ਵੀਰਵਾਰ | 3 | 10 | 17 | 24 | 31 |
| ਸ਼ੁੱਕਰਵਾਰ | 4 | 11 | 18 | 25 | |
| ਸ਼ਨੀਵਾਰ | 5 | 12 | 19 | 26 | |

| ਸਤੰਬਰ | | | | | 2006 |
|---|---|---|---|---|---|
| ਐਤਵਾਰ | | 3 | 10 | 17 | 24 |
| ਸੋਮਵਾਰ | | 4 | 11 | 18 | 25 |
| ਮੰਗਲਵਾਰ | | 5 | 12 | 19 | 26 |
| ਬੁੱਧਵਾਰ | | 6 | 13 | 20 | 27 |
| ਵੀਰਵਾਰ | | 7 | 14 | 21 | 28 |
| ਸ਼ੁੱਕਰਵਾਰ | 1 | 8 | 15 | 22 | 29 |
| ਸ਼ਨੀਵਾਰ | 2 | 9 | 16 | 23 | 30 |

| ਅਕਤੂਬਰ | | | | | 2006 |
|---|---|---|---|---|---|
| ਐਤਵਾਰ | 1 | 8 | 15 | 22 | 29 |
| ਸੋਮਵਾਰ | 2 | 9 | 16 | 23 | 30 |
| ਮੰਗਲਵਾਰ | 3 | 10 | 17 | 24 | 31 |
| ਬੁੱਧਵਾਰ | 4 | 11 | 18 | 25 | |
| ਵੀਰਵਾਰ | 5 | 12 | 19 | 26 | |
| ਸ਼ੁੱਕਰਵਾਰ | 6 | 13 | 20 | 27 | |
| ਸ਼ਨੀਵਾਰ | 7 | 14 | 21 | 28 | |

| ਨਵੰਬਰ | | | | | 2006 |
|---|---|---|---|---|---|
| ਐਤਵਾਰ | | 5 | 12 | 19 | 26 |
| ਸੋਮਵਾਰ | | 6 | 13 | 20 | 27 |
| ਮੰਗਲਵਾਰ | | 7 | 14 | 21 | 28 |
| ਬੁੱਧਵਾਰ | 1 | 8 | 15 | 22 | 29 |
| ਵੀਰਵਾਰ | 2 | 9 | 16 | 23 | 30 |
| ਸ਼ੁੱਕਰਵਾਰ | 3 | 10 | 17 | 24 | |
| ਸ਼ਨੀਵਾਰ | 4 | 11 | 18 | 25 | |

| ਦਸੰਬਰ | | | | | 2006 |
|---|---|---|---|---|---|
| ਐਤਵਾਰ | 31 | 3 | 10 | 17 | 24 |
| ਸੋਮਵਾਰ | | 4 | 11 | 18 | 25 |
| ਮੰਗਲਵਾਰ | | 5 | 12 | 19 | 26 |
| ਬੁੱਧਵਾਰ | | 6 | 13 | 20 | 27 |
| ਵੀਰਵਾਰ | | 7 | 14 | 21 | 28 |
| ਸ਼ੁੱਕਰਵਾਰ | 1 | 8 | 15 | 22 | 29 |
| ਸ਼ਨੀਵਾਰ | 2 | 9 | 16 | 23 | 30 |

## ਪੰਜਾਬ ਸਰਕਾਰ ਦੀਆਂ ਛੁੱਟੀਆਂ

5 ਜਨਵਰੀ ਜਨਮ ਦਿਨ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ
26 ਜਨਵਰੀ ਗਣਤੰਤਰਤਾ ਦਿਵਸ
13 ਫਰਵਰੀ ਜਨਮ ਦਿਨ ਸ਼੍ਰੀ ਗੁਰੂ ਰਵਿਦਾਸ ਜੀ
15 ਮਾਰਚ ਹੋਲੀ
1 ਅਪ੍ਰੈਲ ਬੈਂਕ ਹੋਲੀ-ਡੇ
6 ਅਪ੍ਰੈਲ ਰਾਮ ਨੌਂਵੀ
14 ਅਪ੍ਰੈਲ ਗੁੱਡ ਫਰਾਈ-ਡੇ
16 ਜੂਨ ਸ਼ਹੀਦੀ ਦਿਵਸ ਸ਼੍ਰੀ ਗੁਰੂ ਅਰਜਨ ਦੇਵ ਜੀ
9 ਅਗਸਤ (ਰੱਖੜੀ) ਨੂੰ 11 ਵਜੇ ਦਫ਼ਤਰ ਖੁਲਣਗੇ।
15 ਅਗਸਤ ਅਜ਼ਾਦੀ ਦਿਵਸ
16 ਅਗਸਤ ਜਨਮ ਅਸ਼ਟਮੀ
2 ਅਕਤੂਬਰ ਗਾਂਧੀ ਜੈਅੰਤੀ
2 ਅਕਤੂਬਰ ਦੁਸਿਹਰਾ
7 ਅਕਤੂਬਰ ਜਨਮ ਦਿਨ ਮਹਾਂਰਿਸ਼ੀ ਬਾਲਮੀਕ ਜੀ
21 ਅਕਤੂਬਰ ਦੀਵਾਲੀ
25 ਅਕਤੂਬਰ ਈਦ-ਉਲ-ਫਿਤਰ
5 ਨਵੰਬਰ ਪ੍ਰਕਾਸ਼ ਦਿਵਸ ਸ਼੍ਰੀ ਗੁਰੂ ਨਾਨਕ ਦੇਵ ਜੀ
25 ਦਸੰਬਰ ਕ੍ਰਿਸਮਸ ਡੇ